ISSN 2394-8507

ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਚੇਤ-ਵੈਸਾਖ, ਸੰਮਤ ਨਾਨਕਸ਼ਾਹੀ ੫੪੮ ਅਪ੍ਰੈਲ 2016

ਜਿਲਦ ੬੦ ਅੰਕ ੧

*ਸੰਪਾਦਕ*

**ਸਤਵਿੰਦਰ ਸਿੰਘ ਫੂਲਪੁਰ**




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ` ੫ |
| ਸਾਲਾਨਾ (ਦੇਸ਼) | ` ੫੦ |
| ਪੰਜ ਸਾਲ (ਦੇਸ਼) | ` ੨੫੦ |
| ਲਾਈਫ਼ (ਦੇਸ਼) | ` ੫੦੦ |
| ਸਾਲਾਨਾ ਵਿਦੇਸ਼ | ` ੧੨੫੦ |
| ਪੰਜ ਸਾਲ (ਵਿਦੇਸ਼) | ` ੫੦੦੦ |
| ਲਾਈਫ਼ ਵਿਦੇਸ਼ | ` ੧੦੦੦੦ |

## ਚੰਦਾ ਭੇਜਣ ਦਾ ਪਤਾ

**ਸਕੱਤਰ**
**ਧਰਮ ਪ੍ਰਚਾਰ ਕਮੇਟੀ**
**(ਸ਼੍ਰੋਮਣੀ ਗੁ: ਪ੍ਰ: ਕਮੇਟੀ)**
**ਸ੍ਰੀ ਅੰਮ੍ਰਿਤਸਰ-੧੪੩੦੦੬**

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

**website : www.sgpc.net**
**e-mail :gurmatparkashmonthly@gmail.com,**
**gyan_gurmat@yahoo.com**

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab,
Vide Circular No. 4580-2/25-58-B-49154 Dated Oct. 1958

## ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੫ |
| ਸੰਪਾਦਕੀ | | ੬ |
| ਖਾਲਸੇ ਦੀ ਸਿਰਜਣਾ | -ਜਥੇਦਾਰ ਅਵਤਾਰ ਸਿੰਘ | ੯ |
| ਦਸਮ ਪਾਤਸ਼ਾਹ ਦੀ ਵੈਸਾਖੀ | -ਸਿਰਦਾਰ ਕਪੂਰ ਸਿੰਘ | ੧੧ |
| ਖਾਲਸਾ ਮਨੁੱਖੀ ਵਿਕਾਸ ਦੀ ਸਿਖਰ | -ਪ੍ਰੋ. ਕਿਰਪਾਲ ਸਿੰਘ ਬਡੂੰਗਰ | ੧੩ |
| ਅੰਮ੍ਰਿਤ: ਸੰਕਲਪ ਤੇ ਸੰਸਕਾਰ | -ਡਾ. ਰੂਪ ਸਿੰਘ | ੧੯ |
| ਸਾਡੇ ਲੰਮੜੇ ਕੇਸ | -ਪ੍ਰੋ. ਪੂਰਨ ਸਿੰਘ | ੨੫ |
| ਖਾਲਸੇ ਦਾ ਪੰਚ-ਪ੍ਰਧਾਨੀ ਸਿਧਾਂਤ | -ਪ੍ਰੋ. ਪਿਆਰਾ ਸਿੰਘ 'ਪਦਮ' | ੨੮ |
| ਖਾਲਸੇ ਦੀ ਗੁਰਤਾ | -ਡਾ. ਹਰਭਜਨ ਸਿੰਘ ਖਾਲਸਾ | ੩੬ |
| ਇਉਂ ਤੀਸਰ ਮਜਹਬ ਖਾਲਸਾ . . . | -ਡਾ. ਗੁਲਜ਼ਾਰ ਸਿੰਘ | ੪੫ |
| . . . ਖਾਲਸਾ ਸਿਰਜਣਾ | -ਡਾ. ਗੁਰਚਰਨ ਸਿੰਘ | ੪੮ |
| ਵੈਸਾਖੀ, ਖਾਲਸਾ ਪੰਥ ਅਤੇ ਵਿਸ਼ਵੀਕਰਨ | -ਡਾ. ਗੁਰਤੇਜ ਸਿੰਘ ਠੀਕਰੀਵਾਲਾ | ੫੯ |
| ਚਿੱਕੜ ਤੇ ਕੇਸਰ | -ਡਾ. ਤਾਰਨ ਸਿੰਘ | ੬੫ |
| ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ | -ਸ. ਜੋਗਿੰਦਰ ਸਿੰਘ | ੭੨ |
| ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਹੁਪੱਖੀ ਦੇਣ | -ਸ. ਸੁਰਿੰਦਰ ਸਿੰਘ ਨਿਮਾਣਾ | ੭੯ |
| ਭਗਤ ਸ਼ੇਖ ਫਰੀਦ ਜੀ | -ਡਾ. ਮਨਮੋਹਨ ਸਿੰਘ | ੮੩ |
| ਉਨ ਸਤਿਗੁਰ ਆਗੈ ਸੀਸੁ ਨ ਬੇਚਿਆ | -ਡਾ. ਪਰਮਜੀਤ ਕੌਰ | ੮੬ |
| ਦਸਤਾਰ . . . | -ਪ੍ਰੋ. ਮਨਜੀਤ ਕੌਰ | ੯੨ |
| ਗਾਗਰ 'ਚ ਸਾਗਰ--੬੧ | -ਡਾ. ਇੰਦਰਜੀਤ ਸਿੰਘ ਗੋਗੋਆਣੀ | ੧੦੨ |
| ਪੰਚ ਮਜਮੀ ਜੋ ਪੰਚਨ ਰਾਖੈ॥ . . . | -ਜਥੇ. ਜੋਗਿੰਦਰ ਸਿੰਘ | ੧੦੫ |
| ਯੁੱਗ ਪੁਰਸ਼ (ਕਵਿਤਾ) | -ਸ. ਜਗਜੀਤ ਸਿੰਘ ਮਾਨੂੰਪੁਰ | ੧੦੮ |
| ਪਿਆਰਾ ਖਾਲਸਾ (ਕਵਿਤਾ) | -ਸ. ਰਣਜੀਤ ਸਿੰਘ | ੧੦੯ |
| ਖਾਲਸਾ ਸਾਜਣਾ ਦਿਵਸ ਮਨਾਈਏ ! (ਕਵਿਤਾ) | -ਪ੍ਰਿੰ. ਹਰਜਿੰਦਰ ਸਿੰਘ ਘਰਿਆਲਾ | ੧੧੦ |
| ਖ਼ਬਰਨਾਮਾ | | ੧੧੧ |
| ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ | | ੧੧੩ |

# ਗੁਰਬਾਣੀ ਵਿਚਾਰ

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥*
*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥*
*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥*
*ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥*
*ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥*
*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥* *(ਪੰਨਾ ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ "ਬਾਰਹ ਮਾਹਾ ਮਾਂਝ" ਦੀ ਇਸ ਪਾਵਨ ਪਉੜੀ ਦੁਆਰਾ 'ਵੈਸਾਖ' ਮਹੀਨੇ ਦੇ ਨਾਲ ਸੰਬੰਧਿਤ ਸੰਕੇਤਾਵਲੀ ਤੇ ਦ੍ਰਿਸ਼ਾਵਲੀ ਦੇ ਮਾਧਿਅਮ ਨਾਲ ਪਰਮਾਤਮਾ ਦੇ ਸੱਚੇ ਨਾਮ ਤੋਂ ਵਿੱਛੜੀ ਜੀਵ-ਇਸਤਰੀ ਦੀ ਇਸ ਨਾਸ਼ਮਾਨ ਸੰਸਾਰ ਵਿਚ ਉਲਾਰੂ ਬਿਰਤੀ ਨੂੰ ਉਸਾਰੂ ਦਿਸ਼ਾ ਪ੍ਰਦਾਨ ਕਰਦੇ ਹੋਏ ਉਸ ਨੂੰ ਸਤਿਗੁਰੂ ਦੇ ਗੁਰਮਤਿ ਗਿਆਨ ਦੀ ਸੇਧ ਵਿਚ ਚੱਲਦਿਆਂ ਪਰਮਾਤਮਾ ਦੇ ਸਦੀਵੀ ਰਹਿਣ ਵਾਲੇ ਸੱਚੇ ਨਾਮ ਦੀ ਸੰਭਾਲ ਕਰਨ ਦਾ ਸੁਮਾਰਗ ਬਖ਼ਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਵੈਸਾਖ ਮਹੀਨਾ ਜੋ ਕਿ ਮਨੁੱਖ-ਮਾਤਰ ਨੂੰ ਉਸ ਦੀ ਕਮਾਈ ਦੇ ਮਿੱਠੇ ਫਲ ਦੀ ਆਸ ਬੰਨ੍ਹਾਉਣ ਵਾਲਾ ਹੈ ਉਸ ਵਿਚ ਵੀ ਉਨ੍ਹਾਂ ਜੀਵ-ਇਸਤਰੀਆਂ ਨੂੰ ਧੀਰਜ ਕਿਉਂ ਆਏਗਾ ਜਿਹੜੀਆਂ ਮਾਲਕ ਦੇ ਪਿਆਰ ਤੋਂ ਵਿੱਛੜੀਆਂ ਹੋਈਆਂ ਹਨ, ਜਿਨ੍ਹਾਂ ਜੀਵ-ਇਸਤਰੀਆਂ ਨੇ ਪਰਮਾਤਮਾ ਰੂਪੀ ਅਸਲ ਸੱਜਣ ਨੂੰ ਭੁਲਾ ਛੱਡਿਆ ਹੋਇਆ ਹੈ ਅਤੇ ਜੋ ਸੰਸਾਰ ਦੀ ਦਿੱਸਦੀ ਮਾਇਆ ਦੇ ਅਸਰ ਥੱਲੇ ਹਨ? ਅਗਿਆਨੀ ਮਨੁੱਖ ਨੂੰ ਇਹ ਸੱਚਾਈ ਇਸ ਸੰਸਾਰ 'ਚ ਵਿਚਰਦਿਆਂ ਵਿੱਸਰ ਜਾਂਦੀ ਹੈ ਕਿ ਨਾ ਪੁੱਤਰ, ਨਾ ਇਸਤਰੀ ਅਤੇ ਨਾ ਹੀ ਧਨ ਉਸ ਦੇ ਨਾਲ ਜਾਂਦਾ ਹੈ, ਸਿਰਫ ਤੇ ਸਿਰਫ ਕਦੇ ਨਾ ਨਾਸ਼ ਹੋਣ ਵਾਲਾ ਪਰਮਾਤਮਾ ਦਾ ਨਾਮ ਹੀ ਉਸ ਦੇ ਨਾਲ ਰਹਿੰਦਾ/ਸਹਾਈ ਹੁੰਦਾ ਹੈ। ਇਸ ਘੋਰ ਅਗਿਆਨਤਾ ਵਿਚ ਸਾਰੀ ਲੋਕਾਈ ਹੀ ਉਲਝ ਕੇ ਆਤਮਿਕ ਮੌਤ ਦਾ ਗ੍ਰਾਸ ਬਣ ਰਹੀ ਹੈ। ਮਾਇਆ-ਮੋਹ ਦੇ ਕੂੜੇ ਧੰਦੇ ਵਿਚ ਮਨ ਉਲਝਿਆ ਪਿਆ ਹੈ। ਇਸ ਸੱਚਾਈ ਨੂੰ ਵੀ ਮਨੁੱਖ ਨੇ ਭੁਲਾਇਆ ਹੋਇਆ ਹੈ ਕਿ ਪਿਆਰੇ ਮਾਲਕ ਨੂੰ ਭੁਲਾ ਕੇ ਤਾਂ ਖੱਜਲ-ਖੁਆਰ ਹੀ ਹੋਈਦਾ ਹੈ ਤੇ ਉਸ ਮਾਲਕ ਬਿਨਾਂ ਮਨੁੱਖ ਦਾ ਕੋਈ ਸਦੀਵੀ ਸਾਥੀ ਮਦਦਗਾਰ ਹੈ ਹੀ ਨਹੀਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕੁਝ ਸੁਭਾਗੇ ਮਨੁੱਖ ਜੋ ਪਿਆਰੇ ਪ੍ਰਭੂ ਦੇ ਚਰਨਾਂ ਨਾਲ ਲੱਗ ਜਾਂਦੇ ਹਨ ਉਨ੍ਹਾਂ ਦੀ ਸੁੱਚੀ ਤੇ ਮੈਲ ਰਹਿਤ ਸੋਭਾ ਵਡਿਆਈ ਹੈ। ਸਤਿਗੁਰੂ ਜੀ ਸੰਸਾਰਕ ਬਿਰਤੀ ਵਾਲੇ ਜੀਵਾਂ ਦੇ ਉੱਧਾਰ ਦੀ ਨਿਰਮਲ ਭਾਵਨਾ ਨੂੰ ਸੰਕੇਤਕ ਰੂਪ 'ਚ ਪ੍ਰਗਟਾਉਂਦੇ ਹੋਏ ਬਚਨ ਕਰਦੇ ਹਨ ਕਿ ਹੇ ਮਾਲਕ! ਬੇਨਤੀ ਹੈ ਕਿ ਤੁਸੀਂ ਆਪ ਹੀ ਮਿਲ ਪਵੋ। ਜੀਵਨ ਰੂਪੀ ਵੈਸਾਖ ਦਾ ਇਹ ਮਹੀਨਾ ਸਤਿਗੁਰੂ ਦੇ ਰੂ-ਬ-ਰੂ ਹੋ ਕੇ ਪਰਮਾਤਮਾ ਰੂਪੀ ਮਾਲਕ ਨਾਲ ਮਿਲਾਪ ਕਰਵਾਉਣ ਦੀ ਹਾਲਤ ਵਿਚ ਸੁਹਾਵਣਾ ਹੋ ਸਕਦਾ ਹੈ। ■

ਸੰਪਾਦਕੀ...

# ਆਓ! ਖਾਲਸਈ ਆਦਰਸ਼ ਦੇ ਧਾਰਨੀ ਹੋਈਏ

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸਾ ਪੰਥ ਦੀ ਸਾਜਨਾ ਧਰਤੀ ਉੱਪਰ ਸੰਪੂਰਨ ਮਨੁੱਖ ਦੀ ਘਾੜਤ ਲਈ 'ਨਾਨਕ ਨਿਰਮਲ ਪੰਥ' ਦੀ 'ਖਾਲਸਾ ਪੰਥ' ਦੇ ਰੂਪ ਵਿਚ ਸੰਪੂਰਨਤਾ ਸੀ।*

*ਇਹ ਖਾਲਸਾ ਪੰਥ 'ਪ੍ਰਭੂ ਦਾ ਪੰਥ' ਸੀ ਜਿਸ ਦੇ ਪੈਰੋਕਾਰਾਂ ਨੇ ਧਾਰਮਿਕ ਜਗਤ ਵਿਚ ਹਰ ਪ੍ਰਕਾਰ ਦੀ ਵਿਚੋਲਗੀ ਤੋਂ ਮੁਕਤ ਹੋ ਕੇ ਅਕਾਲ ਪੁਰਖ ਨਾਲ ਸਿੱਧਾ ਸੰਬੰਧ ਸਥਾਪਿਤ ਕਰਨਾ ਸੀ। ਇਸ ਪੰਥ ਨੇ ਇੱਕ ਅਕਾਲ ਦਾ ਪੁਜਾਰੀ ਹੋ ਕੇ ਅੱਗੇ ਤੋਂ ਮਨੁੱਖਤਾ ਦੀ ਅਗਵਾਈ ਵੀ ਕਰਨੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਿਤ੍ਰ ਨਾਟਕ ਵਿਚ ਪਹਿਲਾਂ ਦੇ ਹਾਲਾਤਾਂ ਅਤੇ ਆਪਣੇ ਮਿਸ਼ਨ ਬਾਰੇ ਲਿਖਦੇ ਹਨ:*

*ਪੇਡ ਪਾਤ ਆਪਨ ਤੇ ਜਲੈ॥ ਪ੍ਰਭ ਕੈ ਪੰਥ ਨ ਕੋਊ ਚਲੈ॥*
*ਜਿਨਿ ਜਿਨਿ ਤਨਿਕ ਸਿੱਧ ਕੋ ਪਾਯੋ॥ ਤਿਨ ਤਿਨ ਅਪਨਾ ਰਾਹੁ ਚਲਾਯੋ॥ . . .*
*ਸਭ ਅਪਨੀ ਅਪਨੀ ਉਰਝਾਨਾ॥ ਪਾਰਬ੍ਰਹਮ ਕਾਹੂ ਨ ਪਛਾਨਾ॥*

*ਅਖੌਤੀ ਧਾਰਮਿਕ ਆਗੂਆਂ ਦੁਆਰਾ ਮਨੁੱਖਤਾ ਨੂੰ ਸਹੀ ਮਾਰਗ 'ਤੇ ਨਹੀਂ ਸੀ ਪਾਇਆ ਜਾ ਰਿਹਾ, ਸਮਾਜ ਵਿਚ ਗਿਰਾਵਟ ਆ ਚੁੱਕੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਧਰਤੀ ਉੱਪਰ ਭੇਜ ਕੇ ਅਕਾਲ ਪੁਰਖ ਦੀ ਅਜਿਹਾ ਪੰਥ ਸਥਾਪਿਤ ਕਰਨ ਦੀ ਮਨਸ਼ਾ ਸੀ ਜੋ ਜਾਤ-ਪਾਤ ਦੀਆਂ ਵੰਡੀਆਂ ਤੋਂ ਉੱਪਰ ਉਠ ਕੇ ਮਨੁੱਖੀ ਭਾਈਚਾਰੇ ਦੀ ਸੇਵਾ ਲਈ ਤਤਪਰ ਰਹੇ। ਜੋ ਗੁਰਬਾਣੀ ਵਿਚ ਆਏ ਬੇਗਮਪੁਰੇ ਦੇ ਸੰਕਲਪ ਨੂੰ ਧਰਤੀ ਉੱਪਰ ਵਿਵਹਾਰਕ ਰੂਪ ਦੇ ਸਕੇ, ਜੋ "ਮੂਏ ਬਿਨੁ ਜੀਵਨ ਨਾਹੀ" ਨੂੰ ਸੱਚ ਕਰ ਵਿਖਾਏ, ਜੋ ਧਰਤੀ ਧਰਮਸਾਲ ਦੀ ਸਥਾਪਤੀ ਲਈ ਬੁਰਾਈਆਂ ਦਾ ਸੰਘਾਰ ਕਰ ਸਕੇ, ਦੁਰਜਨਾਂ (ਬਦੀ) ਨੂੰ ਮਾਰ ਮੁਕਾਵੇ, ਧਰਮੀਆਂ ਲਈ ਹਰ ਪ੍ਰਕਾਰ ਦੇ ਸੰਕਟ ਨਿਵਿਰਤ ਕਰ ਸਕੇ। ਇਸ ਮੰਤਵ ਦੀ ਪੂਰਤੀ ਲਈ ਗੁਰੂ ਸਾਹਿਬ ਕਹਿੰਦੇ ਹਨ ਅਕਾਲ ਪੁਰਖ ਨੇ ਮੈਨੂੰ ਧਰਤੀ ਉੱਪਰ ਜਾ ਕੇ ਪੰਥ ਸਥਾਪਿਤ ਕਰਨ ਦਾ ਹੁਕਮ ਦਿੱਤਾ ਹੈ:-*

*ਤਪ ਸਾਧਤ ਹਰਿ ਮੋਹਿ ਬੁਲਾਯੋ॥ ਇਮ ਕਹਿ ਕੈ ਇਹ ਲੋਕ ਪਠਾਯੋ॥ . . .*
*ਮੈਂ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥*
*ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥ (ਸ੍ਰੀ ਦਸਮ ਗ੍ਰੰਥ)*

*ਅਕਾਲ ਪੁਰਖ ਦੇ ਇਸ ਮਿਸ਼ਨ ਤਹਿਤ ਕਲਗੀਧਰ ਪਿਤਾ ਜੀ ਨੇ ੧੬੯੯ ਈ:*

*ਦੀ ਵੈਸਾਖੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਸਾਜਿਆ। ਭਾਰਤੀ ਸਮਾਜ ਅੰਦਰ ਸਦੀਆਂ ਤੋਂ ਲਿਤਾੜੇ, ਦੁਰਕਾਰੇ ਜਾ ਰਹੇ ਲੋਕਾਂ ਨੂੰ ਪਹਿਲੀ ਵਾਰ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਗ਼ਲ ਨਾਲ ਲਾਇਆ ਅਤੇ "ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ" ਦਾ ਆਦਰਸ਼ਕ ਵਿਚਾਰ ਪੇਸ਼ ਕੀਤਾ। ਇਸੇ ਵਿਚਾਰ ਨੂੰ ਕਲਗੀਧਰ ਪਿਤਾ ਨੇ-*

*-ਨਾਮ ਗਰੀਬ ਨਿਵਾਜ਼ ਹਮਾਰਾ। ਹੈ ਜਗ ਮੇਂ ਪ੍ਰਸਿਧ ਅਪਾਰਾ।*
*ਸੋ ਸਫਲਾ ਜਗ ਮੈਂ ਤਬ ਥੈ ਹੈਂ। ਲਘੁ ਜਾਤਨ ਕੋ ਬਡਪਨ ਦੈ ਹੈਂ।*

*(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)*

*ਰਾਹੀਂ ਅਖੌਤੀ ਜਾਤ ਅਭਿਮਾਨੀ ਵਿਹਲੜ ਵਰਗ ਨੂੰ ਨਕਾਰ ਕੇ, ਕਿਰਤੀ ਲੋਕਾਂ ਨੂੰ ਪਾਤਸ਼ਾਹੀ ਸੌਂਪ ਕੇ ਕਿਰਤ ਪ੍ਰਧਾਨ ਅਤੇ ਨਰੋਏ ਪੰਥ 'ਖਾਲਸਾ ਪੰਥ' ਦੀ ਸਿਰਜਣਾ ਕੀਤੀ। ਗੁਰੂ ਜੀ ਨੇ ਖਾਲਸਾ ਪੰਥ ਦੀ ਸਾਜਨਾ ਸਮੇਂ ਇੱਕੋ ਬਾਟੇ 'ਚੋਂ ਸਾਰਿਆਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਜਾਤ-ਵਰਨ ਦੀ ਵੰਡ ਨੂੰ ਪੂਰੀ ਤਰ੍ਹਾਂ ਖਤਮ ਕਰ ਦਿੱਤਾ। ਦੂਸਰਾ ਪੰਜਾਂ ਪਿਆਰਿਆਂ ਪਾਸੋਂ ਆਪ ਖੰਡੇ-ਬਾਟੇ ਦੀ ਪਾਹੁਲ ਲੈ ਕੇ ਗੁਰੂ ਚੇਲਾ ਦੇ ਭੇਦ ਨੂੰ ਮਿਟਾ ਕੇ 'ਗੁਰੂ ਚੇਲਾ ਚੇਲਾ ਗੁਰੂ' ਦਾ ਨਿਆਰਾ ਮਾਡਲ ਮਨੁੱਖਤਾ ਸਾਹਮਣੇ ਪੇਸ਼ ਕੀਤਾ। ਗੁਰੂ ਦਾ ਚੇਲੇ ਵਿਚ ਅਭੇਦ ਹੋਣਾ ਆਉਣ ਵਾਲੇ ਸਮੇਂ ਵਿਚ ਕਿਸੇ ਵੱਡੀ ਜ਼ਿੰਮੇਵਾਰੀ ਦਾ ਪ੍ਰਤੀਕ ਸੀ। "ਤਿਨ ਤਿਨ ਅਪਨਾ ਰਾਹੁ ਚਲਾਯੋ" ਵਾਲੀ ਸਮਾਜਿਕ ਗਿਟਾਵਟ ਨੂੰ ਸਦਾ ਲਈ ਦੂਰ ਕਰ ਕੇ ਹੁਣ ਖਾਲਸੇ ਨੇ ਆਪਣੀ ਅਗਵਾਈ ਆਪ ਕਰਨੀ ਸੀ ਅਤੇ ਸਾਰੀ ਮਨੁੱਖਤਾ ਦੀ ਅਗਵਾਈ ਕਰਨ ਦੇ ਯੋਗ ਹੋਣਾ ਸੀ। ਇਸ ਲਈ ਖਾਲਸੇ ਦੀ ਉੱਚੇ ਇਖ਼ਲਾਕ ਵਾਲੀ ਰਹਿਤ ਮਰਯਾਦਾ ਨਿਰਧਾਰਿਤ ਕਰ ਕੇ ਖਾਲਸੇ ਨੂੰ ਧਰਤੀ ਦਾ ਸੰਪੂਰਨ ਮਨੁੱਖ ਸਾਜਿਆ ਗਿਆ। ਇਸ ਨੇ ਹੁਣ ਤਕ ਦੀਆਂ ਧਾਰਮਿਕ ਭਰਾਂਤੀਆਂ ਵਹਿਮਾਂ-ਭਰਮਾਂ, ਬਿਪਰਵਾਦੀ ਰੀਤੀਆਂ ਤੋਂ ਆਪ ਮੁਕਤ ਹੋ ਕੇ ਲੋਕਾਈ ਨੂੰ ਮੁਕਤ ਕਰਨਾ ਸੀ ਤਾਂ ਹੀ ਖਾਲਸਾ ਅਖਵਾਉਣਾ ਸੀ:*

*ਖਾਲਸ ਖਾਸ ਕਹਾਵੈ ਸੋਈ। ਜਾ ਕੇ ਹਿਰਦੇ ਭਰਮ ਨਾ ਹੋਈ।*
*ਭਰਮ ਭੇਖ ਤੇ ਰਹੈ ਨਿਆਰਾ। ਸੋ ਖਾਲਸ ਸਤਿਗੁਰੂ ਹਮਾਰਾ॥ (ਸ੍ਰੀ ਗੁਰ ਸੋਭਾ)*

*ਮਨੁੱਖੀ ਹੱਕਾਂ ਦੀ ਰਾਖੀ ਲਈ ਗੁਰੂ ਸਾਹਿਬਾਨ ਦੁਆਰਾ ਪਾਈ ਗਈ ਸ਼ਹਾਦਤ ਦੀ ਪਿਰਤ ਨੂੰ ਵੀ ਹੁਣ ਖਾਲਸੇ ਨੇ ਅਗਾਂਹ ਤੋਰਨਾ ਸੀ। ਕਿਉਂਕਿ ਗੁਰੂ ਚੇਲੇ ਵਿਚ ਅਭੇਦ ਹੋਇਆ ਸੀ। ਖਾਲਸੇ ਨੇ ਇਹ ਜ਼ਿੰਮੇਵਾਰੀ ਵੀ ਬਾਖੂਬੀ ਨਿਭਾਈ। ਸਿੱਖ ਪੰਥ ਦਾ ਕੁਰਬਾਨੀਆਂ ਭਰਿਆ ਇਤਿਹਾਸ ਇਸ ਗੱਲ ਦਾ ਜਾਮਨ ਹੈ ਕਿ ਖਾਲਸਾ ਪੰਥ ਨੇ ਧਰਮ, ਦੇਸ਼, ਕੌਮ ਦੀ ਰਾਖੀ ਲਈ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਤੋਂ ਸੰਕੋਚ ਨਹੀਂ ਕੀਤਾ।*

*ਸਦੀਆਂ ਬੱਧੀ ਭਾਰਤ ਦੀਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਖਾਲਸਾ ਪੰਥ ਨੇ ਹੀ*

*ਤੋੜਿਆ। 'ਖਾਲਸਾ ਪੰਥ' ਨੇ ਵਿਸ਼ਵ ਭਰ ਵਿਚ ਬਹਾਦਰੀ ਦੀਆਂ ਬਹੁਤ ਸਾਰੀਆਂ ਮਿਸਾਲਾਂ ਕਾਇਮ ਕੀਤੀਆਂ ਹਨ। ੧੮੯੭ ਈ: ਵਿਚ ਸਾਰਾਗੜ੍ਹੀ ਦੀ ਜੰਗ ਜਿੱਤਣ ਵਾਲਾ, ੧੯੪੮ ਈ: ਵਿਚ ਕਸ਼ਮੀਰ ਦੀਆਂ ਪਹਾੜੀਆਂ ਉੱਪਰ ਡਟਣ ਵਾਲਾ, ੧੯੬੨, ੧੯੬੫ ਅਤੇ ੧੯੭੧ ਈ: ਦੀਆਂ ਜੰਗਾਂ ਵਿਚ ਦੇਸ਼ ਦੀ ਆਬਰੂ ਬਚਾਉਣ ਵਾਲਾ ਕਲਗੀਧਰ ਪਿਤਾ ਦਾ ਖਾਲਸਾ ਪੰਥ ਹੀ ਸੀ ਜਿਸ ਨੇ ਅੰਮ੍ਰਿਤ ਦੀ ਸ਼ਕਤੀ ਪ੍ਰਤੱਖ ਰੂਪ ਵਿਚ ਸਾਬਤ ਕਰ ਦਿੱਤੀ।*

*ਪਿਛਲੇ ਦਿਨੀਂ ਬ੍ਰਿਟਿਸ਼ ਬਰਾਡਕਾਸਟਿੰਗ ਕਾਰਪੋਰੇਸ਼ਨ ਵੱਲੋਂ ਦੁਨੀਆ ਦੀਆਂ ਤਿੰਨ ਬਹੁਤ ਹੀ ਖਾਸ ਅਤੇ ਮਹਾਨ ਇਸਤਰੀਆਂ ਦੇ ਜਾਰੀ ਕੀਤੇ ਨਾਵਾਂ ਵਿਚ ਮਾਈ ਭਾਗੋ ਜੀ ਦਾ ਵਿਸ਼ੇਸ਼ ਤੌਰ 'ਤੇ ਨਾਮ ਦਰਜ ਕੀਤਾ ਜਾਣਾ ਸਮੁੱਚੇ ਸਿੱਖ ਪੰਥ ਲਈ ਬਹੁਤ ਮਾਣ ਵਾਲੀ ਗੱਲ ਹੈ। ਇਹ ਵੀ ਕਲਗੀਧਰ ਪਿਤਾ ਜੀ ਦੀ ਬਖ਼ਸ਼ਿਸ਼ ਹੈ ਜਿਨ੍ਹਾਂ ਖਾਲਸਾ ਪੰਥ ਸਾਜ ਕੇ ਸਦੀਆਂ ਤੋਂ ਭਾਰਤ ਅੰਦਰ ਅਬਲਾ ਸਮਝੀ ਜਾਂਦੀ ਰਹੀ ਇਸਤਰੀ ਜਮਾਤ ਅੰਦਰ ਸ੍ਵੈਮਾਣ ਪੈਦਾ ਕਰ ਕੇ ਉਸ ਨੂੰ ਜ਼ੁਲਮ ਵਿਰੁੱਧ ਸੰਘਰਸ਼ਸ਼ੀਲ ਹੋਣ ਲਈ ਤਿਆਰ ਕੀਤਾ। ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਜਿਆ ਖਾਲਸਾ ਪੰਥ ਧਰਤੀ ਉੱਪਰ ਇਕ ਤਰ੍ਹਾਂ ਦਾ ਇਨਕਲਾਬ ਸੀ ਜਿਸ ਨੇ ਸਦੀਆਂ ਦੀ ਕਾਇਰਤਾ ਨੂੰ ਖਤਮ ਕਰ ਕੇ ਅਣਖ ਵਾਲਾ ਜੀਵਨ ਜੀਉਣ ਦੀ ਜਾਚ ਸਿਖਾਈ।*

*ਸੋ ਲੋੜ ਹੈ, ਖਾਲਸਾ ਪੰਥ ਦਾ ਸਾਜਨਾ ਦਿਵਸ ਮਨਾਉਂਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਨਿਰਧਾਰਤ ਖਾਲਸਈ ਆਦਰਸ਼ ਨੂੰ ਸਮਝ ਕੇ ਖੰਡੇ-ਬਾਟੇ ਦੀ ਪਾਹੁਲ ਛਕ ਕੇ ਕਰਨੀ ਪਰਧਾਨ ਜੀਵਨ ਜੀਉਂਦਿਆਂ ਵਿਸ਼ਵ ਸਾਹਮਣੇ ਆਦਰਸ਼ਕ ਮਿਸਾਲ ਪੈਦਾ ਕਰਨ ਦੀ। ਤਾਂਕਿ ਵਰਤਮਾਨ ਵਿਚ ਸਮੁੱਚੇ ਵਿਸ਼ਵ ਨੂੰ ਉਸ ਰੂਹਾਨੀਅਤ ਅਤੇ ਸ਼ਾਂਤੀ ਵੱਲ ਲਿਜਾਇਆ ਜਾ ਸਕੇ ਜਿਸ ਤੋਂ "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ" ਵਾਲੀ ਭਰਾਤਰੀਅਤਾ ਦੀ ਭਾਵਨਾ ਪੈਦਾ ਹੋ ਸਕੇ, ਸਭ ਤਰ੍ਹਾਂ ਦੇ ਦ੍ਵੈਸ਼ ਦੀ ਭਾਵਨਾ ਖਤਮ ਹੋਵੇ। ਵਿਸ਼ਵ-ਵਿਆਪੀ ਪੱਧਰ 'ਤੇ ਪੈਦਾ ਹੋ ਰਹੀਆਂ ਚੁਣੌਤੀਆਂ ਦਾ ਸਾਹਮਣਾ ਕੀਤਾ ਜਾ ਸਕੇ।*



# ਖਾਲਸੇ ਦੀ ਸਿਰਜਣਾ

*-ਜਥੇਦਾਰ ਅਵਤਾਰ ਸਿੰਘ*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸਾ ਪੰਥ ਦੀ ਸਿਰਜਣਾ ਕੇਵਲ ਭਾਰਤ ਹੀ ਨਹੀਂ, ਸਗੋਂ ਦੁਨੀਆ ਦੇ ਇਤਿਹਾਸ ਵਿਚ ਇੱਕ ਨਿਵੇਕਲੀ ਘਟਨਾ ਸੀ। ਦਸਮ ਪਾਤਸ਼ਾਹ ਜੀ ਦੇ ਸਨਮੁੱਖ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤਕ ਸਿਰਜੇ ਮਨੁੱਖ ਨੂੰ ਸੰਪੂਰਨ ਰੂਪ ਦੇਣ ਦਾ ਮਹਾਨ ਕਾਰਜ ਸੀ। ਉਹ ਪੂਰਨ ਮਨੁੱਖ ਜਿਸ ਦੇ ਮਨ ਅੰਦਰ ਸਦਾ ਕਰਤਾਰ ਦੀ ਯਾਦ, ਸੱਚ ਲਈ ਜੂਝਣ ਦਾ ਚਾਅ, ਮਨੁੱਖਤਾ ਲਈ ਹਮਦਰਦੀ, ਦੁਸ਼ਟਾਂ ਦਾ ਖਾਤਮਾ ਕਰਨ ਲਈ ਤੇਗ ਅਤੇ ਇੱਕ ਪਰਮਾਤਾਮਾ ਦੀ ਓਟ ਹੋਵੇ। ਇਸ ਕਾਰਜ ਦੀ ਸੰਪੂਰਨਤਾ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਦੀ ਰਾਜਸੀ, ਸਮਾਜਿਕ ਤੇ ਧਾਰਮਿਕ ਪੜਚੋਲ ਤੋਂ ਪਿੱਛੋਂ ੧੬੯੯ ਈ: ਦੀ ਵੈਸਾਖੀ ਨੂੰ ਵੱਡੇ ਇਕੱਠ ਲਈ ਸਿੱਖ ਸੰਗਤਾਂ ਨੂੰ ਵਿਸ਼ੇਸ਼ ਸੱਦੇ ਭੇਜੇ। ਆਪ ਜੀ ਦੇ ਸੱਦੇ 'ਤੇ ਵੱਡੀ ਗਿਣਤੀ ਵਿਚ ਸੰਗਤਾਂ ਸ੍ਰੀ ਅਨੰਦਪੁਰ ਸਾਹਿਬ ਪਹੁੰਚੀਆਂ, ਜਿੱਥੇ ਬੇਅੰਤ ਸੰਗਤਾਂ ਦੇ ਭਾਰੀ ਇਕੱਠ ਵਿਚ ਪਾਤਸ਼ਾਹ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਕੀਤੀ।

ਇਸ ਇਤਿਹਾਸਿਕ ਮੌਕੇ 'ਤੇ ਦਸਮ ਪਾਤਸ਼ਾਹ ਜੀ ਨੇ ਸੰਗਤਾਂ ਨੂੰ ਸੰਬੋਧਨ ਹੁੰਦਿਆਂ ਵਾਰੀ-ਵਾਰੀ ਪੰਜ ਸੀਸ ਮੰਗੇ ਸਨ। ਪਾਤਸ਼ਾਹ ਜੀ ਦੇ ਬਚਨਾਂ 'ਤੇ ਖਰਾ ਉੱਤਰਦਿਆਂ ਭਾਈ ਦਇਆ ਰਾਮ ਜੀ, ਭਾਈ ਧਰਮ ਦਾਸ ਜੀ, ਭਾਈ ਹਿੰਮਤ ਰਾਇ ਜੀ, ਭਾਈ ਮੋਹਕਮ ਚੰਦ ਜੀ ਅਤੇ ਭਾਈ ਸਾਹਿਬ ਚੰਦ ਜੀ ਨੇ ਆਪਣੇ ਸੀਸ ਭੇਟ ਕੀਤੇ। ਸਤਿਗੁਰੂ ਜੀ ਨੇ ਅੰਮ੍ਰਿਤ ਤਿਆਰ ਕੀਤਾ ਤੇ ਪੰਜਾਂ ਨੂੰ ਛਕਾਇਆ। ਪੰਜਾਂ ਦੇ ਨਾਮ ਨਾਲ 'ਸਿੰਘ' ਲਗਾਇਆ। ਫਿਰ ਗੁਰੂ ਜੀ ਨੇ ਬਚਨ ਕੀਤਾ ਕਿ ਅੱਜ ਤੋਂ ਤੁਹਾਡਾ ਨਵਾਂ ਜਨਮ ਹੋਇਆ ਹੈ। ਤੁਹਾਡੀਆਂ ਪਿਛਲੀਆਂ ਜਾਤਾਂ-ਗੋਤਾਂ ਸਭ ਖ਼ਤਮ ਤੇ ਅੱਜ ਤੋਂ ਤੁਸੀਂ ਵਾਹਿਗੁਰੂ ਜੀ ਦਾ ਖਾਲਸਾ ਹੋ। ਇੱਕ ਪਰਮਾਤਮਾ ਦੀ ਓਟ ਰੱਖਣੀ ਤੇ ਹੋਰ ਕਿਸੇ ਦੇਵੀ-ਦੇਵਤੇ, ਮੜ੍ਹੀ ਆਦਿ ਨੂੰ ਨਹੀਂ ਮੰਨਣਾ।

ਦਸਮੇਸ਼ ਪਿਤਾ ਜੀ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਉਪਰੰਤ, ਉਨ੍ਹਾਂ ਪਾਸੋਂ ਆਪ ਅੰਮ੍ਰਿਤ ਛਕਿਆ। ਇਹ ਦੁਨੀਆ ਦੇ ਇਤਿਹਾਸ ਵਿਚ ਇਕ ਵੱਖਰੀ ਰੀਤ ਸੀ, ਜਦੋਂ ਕਿਸੇ ਗੁਰੂ ਨੇ ਆਪਣੇ ਚੇਲਿਆਂ ਨੂੰ ਆਪਣਾ ਰੂਪ ਮੰਨਿਆ ਹੋਵੇ। ਕੋਈ ਵੀ ਕੌਮ ਆਪਣੀ ਜੀਵਨ-ਜਾਚ ਕਰਕੇ ਸੰਸਾਰ ਵਿਚ ਉੱਚਾ ਰੁਤਬਾ ਪਾਉਂਦੀ ਹੈ। ਸਤਿਗੁਰਾਂ ਨੇ ਖਾਲਸੇ ਨੂੰ ਆਪਣਾ ਖਾਸ ਰੂਪ ਕਿਹਾ ਅਤੇ ਅੰਮ੍ਰਿਤ ਛਕਾ ਕੇ ਸਿੱਖਾਂ

*ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਦੇ ਜੀਵਨ ਉੱਤੇ ਆਪਣੀ ਸ਼ਖ਼ਸੀਅਤ ਦੀ ਡੂੰਘੀ ਛਾਪ ਲਾ ਦਿੱਤੀ। ਜਿਹੜੇ ਲੋਕ ਪੀੜ੍ਹੀਆਂ ਤੋਂ ਉੱਚ ਜਾਤੀਆਂ ਅੱਗੇ ਨਿਮਾਣੇ ਬਣ ਜੀਵਨ ਗੁਜ਼ਾਰ ਰਹੇ ਸਨ, ਉਹ ਆਪ ਜੀ ਦੀ ਕਿਰਪਾ ਸਦਕਾ ਸ਼ਕਤੀਸ਼ਾਲੀ ਯੋਧੇ ਅਤੇ ਸਰਦਾਰ ਬਣ ਗਏ।

ਖਾਲਸੇ ਦੀ ਸਿਰਜਣਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇੱਕ ਮਹਾਨ ਕਾਰਜ ਸੀ, ਜਿਸ ਨੂੰ ਵਿਦਵਾਨਾਂ ਨੇ ਇੱਕ ਕ੍ਰਾਂਤੀਕਾਰੀ ਤੇ ਇਤਿਹਾਸਿਕ ਕਦਮ ਦੱਸਿਆ। 'ਖਾਲਸੇ ਦੀ ਸਿਰਜਣਾ ਕਰ ਕੇ ਗੁਰੂ ਸਾਹਿਬ ਜੀ ਨੇ ਸਿੱਖ ਪੰਥ ਨੂੰ ਬਾਹਰ ਦੀ ਦਖ਼ਲ-ਅੰਦਾਜ਼ੀ ਤੋਂ ਸ਼ਕਤੀ ਨਾਲ ਰੋਕਣ ਦੇ ਯੋਗ ਬਣਾ ਦਿੱਤਾ। ਸਿੱਖਾਂ ਨੂੰ ਜੀਵਨ ਬਲੀਦਾਨ ਕਰਕੇ ਆਪਣੇ ਅਧਿਕਾਰਾਂ ਦੀ ਰਾਖੀ ਦਾ ਰਾਹ ਦੱਸਿਆ।'

ਸੰਸਾਰ ਨੂੰ ਸੰਤ-ਸਿਪਾਹੀ ਦਾ ਅਜਿਹਾ ਨਵੀਨ, ਸ਼ਕਤੀਸ਼ਾਲੀ ਤੇ ਵਿਲੱਖਣ ਜੀਵਨ-ਸਿਧਾਂਤ ਦਿੱਤਾ ਜਿਹੜਾ ਹੁਣ ਤਕ ਸ਼ਹਾਦਤਾਂ ਤੇ ਕੁਰਬਾਨੀਆਂ ਦੀਆਂ ਨਿੱਤ-ਨਵੀਆਂ ਸਿਖਰਾਂ ਛੋਂਹਦਾ ਆ ਰਿਹਾ ਹੈ। ਸ਼ਹਾਦਤ ਦੀ ਭਾਵਨਾ ਅਤੇ ਸ਼ਕਤੀ, ਅਜਿਹੇ ਜੀਵਨ-ਸਿਧਾਂਤ ਵਿੱਚੋਂ ਹੀ ਉਪਜਦੀ ਹੈ।

ਖਾਲਸਾ ਪੰਥ ਦੀ ਮਹਿਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਬਾਣੀ ਵਿਚ ਕਰਦੇ ਹੋਏ ਫੁਰਮਾਨ ਕਰਦੇ ਹਨ:

*ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੈ ਇਨ ਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ ਇਨਹੀ ਕੀ ਕ੍ਰਿਪਾ ਸਭ ਸ਼ੱਤ੍ਰ ਮਰੇ॥*
*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋਸੋ ਗਰੀਬ ਕਰੋਰ ਪਰੇ॥੨॥*

*(ਸ੍ਰੀ ਦਸਮ ਗ੍ਰੰਥ)*

ਗੁਰੂ ਸਾਹਿਬ ਦੀ ਅਪਾਰ ਬਖ਼ਸ਼ਿਸ਼ ਸਦਕਾ ਕੁਰਬਾਨੀਆਂ ਨਾਲ ਹਮੇਸ਼ਾਂ ਸਿੱਖੀ ਪ੍ਰਫੁੱਲਤ ਹੋਈ ਹੈ। ਸਿੱਖ-ਇਤਿਹਾਸ ਵਿਚ ਸ਼ਹਾਦਤ ਦਾ ਜਾਮ ਪੀਣ ਵਾਲੇ ਤਾਂ ਹਮੇਸ਼ਾਂ-ਹਮੇਸ਼ਾਂ ਲਈ ਅਮਰ ਹੋ ਗਏ, ਪਰ ਜਾਬਰਾਂ ਤੇ ਹੰਕਾਰੀਆਂ ਦੇ ਨਾਮ-ਓ-ਨਿਸ਼ਾਨ ਤਕ ਮਿਟ ਗਏ। ਹਰ ਇਕ ਗੁਰਸਿੱਖ ਲਈ ਬਾਣੀ ਅਤੇ ਬਾਣੇ ਦੇ ਧਾਰਨੀ ਹੋਣਾ, ਰਹਿਤ ਦੀ ਪ੍ਰਪੱਕਤਾ ਅਤੇ ਗੁਰਮਤਿ ਸਿਧਾਂਤਾਂ ਦੀ ਜਾਣਕਾਰੀ ਉਸ ਦੇ ਖਾਲਸਈ ਜੀਵਨ ਦਾ ਅਹਿਮ ਵਿਧਾਨ ਹੈ। ਭਵਿੱਖ ਦੀ ਨਵੀਂ ਪੀੜ੍ਹੀ ਨੂੰ ਅਜਿਹੇ ਗੌਰਵਮਈ ਵਿਰਸੇ ਨਾਲ ਜੋੜਨ ਲਈ ਗੁਰਮਤਿ ਵਿਚਾਰਧਾਰਾ ਦੇ ਧਾਰਨੀ ਬਣਾਉਣ ਲਈ ਮਾਤਾ-ਪਿਤਾ ਦਾ ਵੱਡਾ ਯੋਗਦਾਨ ਹੁੰਦਾ ਹੈ। ਇਸ ਕਾਰਜ ਲਈ ਹਰ ਗੁਰਸਿੱਖ ਨੂੰ ਵਿਅਕਤੀਗਤ ਰੂਪ ਵਿਚ ਤੇ ਹਰ ਸੰਸਥਾ ਨੂੰ ਸੰਸਥਾਗਤ ਰੂਪ ਵਿਚ ਉਪਰਾਲੇ ਕਰਨੇ ਚਾਹੀਦੇ ਹਨ। ਸਮੂਹ ਗੁਰੂ ਨਾਨਕ ਨਾਮ-ਲੇਵਾ ਗੁਰਸਿੱਖਾਂ ਨੂੰ ਆਪਣੇ ਮਹਾਨ ਤੇ ਅਮੀਰ ਵਿਰਸੇ ਨੂੰ ਪਹਿਚਾਣਦੇ ਹੋਏ ਬਾਣੀ ਤੇ ਬਾਣੇ ਦੇ ਧਾਰਨੀ ਹੋ ਕੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣਨਾ ਚਾਹੀਦਾ ਹੈ। ■

# ਦਸਮ ਪਾਤਸ਼ਾਹ ਦੀ ਵੈਸਾਖੀ

*-ਸਿਰਦਾਰ ਕਪੂਰ ਸਿੰਘ*

ਆਗਰੇ ਤੋਂ ਕੁਝ ਮੀਲ ਬਾਹਰ ਸਿਕੰਦਰਾ ਹੈ, ਜਿੱਥੇ ਸ਼ਹਿਨਸ਼ਾਹ ਅਕਬਰ ਦਾ ਮਕਬਰਾ ਹੈ। ਇਸ ਆਲੀਸ਼ਾਨ ਮਕਬਰੇ ਵਿਚ ਅਕਬਰ ਦੀ ਕਬਰ ਦੇ ਸਥਾਨ ਨੂੰ ਵੇਖੋ ਤਾਂ ਹੈਰਾਨ ਰਹਿ ਜਾਈਦਾ ਹੈ ਕਿ ਇਸ ਮੁਗ਼ਲ ਬਾਦਸ਼ਾਹ ਦੀ ਲਾਸ਼ ਦਾ ਮੂੰਹ ਸੂਰਜ ਦੇ ਚੜ੍ਹਾ ਵੱਲ ਹੈ ਤੇ ਲੱਤਾਂ ਪੈਰ, ਪੱਛਮ ਵੱਲ। ਕਾਬੇ ਵੱਲ ਪੈਰ ਕਰਨ ਦਾ ਵਿਅੰਗ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਕੀਤਾ ਸੀ, ਪਰ ਅਕਾਲ ਪੁਰਖ ਦੀ ਸਰਵ ਵਿਆਪਕਤਾ ਦਿਖਾਉਣ ਲਈ। ਪਰ ਅਕਬਰ ਮਰਨ ਪਿੱਛੋਂ ਪੂਰਬ ਵੱਲ ਮੂੰਹ ਕਰੀ ਪਿਆ ਹੈ ਤਾਂ ਜੋ ਚੜ੍ਹਦੇ ਸੂਰਜ ਦੀਆਂ ਕਿਰਨਾਂ ਉਸ ਦੇ ਮਸਤਕ ਉਤੇ ਪੈਣ। ਸੂਰਜ ਬਨਸਪਤੀ, ਜੀਵ ਜੰਤੂਆਂ ਦੇ ਪ੍ਰਾਣਾਂ ਦਾ ਆਧਾਰ ਹੈ। ਅਕਬਰ ਸੂਰਜ ਨੂੰ ਅਦ੍ਰਿਸ਼ਟ ਸ਼ਕਤੀ ਦਾ ਪ੍ਰਤੱਖ ਰੂਪ ਮੰਨਦਾ ਸੀ ਅਤੇ ਅਗਨੀ, ਨੂਰ, ਰੋਸ਼ਨੀ ਦਾ ਧਿਆਨ ਤੇ ਪੂਜਾ, ਉਹ ਉੱਚਤਮ ਆਤਮ ਸਾਧਨ ਕਰ ਕੇ ਮੰਨਦਾ ਸੀ। ਸੰਨ ੧੫੭੮ ਈ: ਵਿਚ ਉਸ ਨੇ ਗੁਜਰਾਤ ਦੇ ਪਾਰਸੀ ਦਸਤੂਰ ਮਹਾਤਮਾ ਨੂੰ ਆਗਰੇ ਦਰਸ਼ਨਾਂ ਲਈ ਬੁਲਾ ਭੇਜਿਆ ਸੀ ਅਤੇ ਉਸ ਤੋਂ ਕੁਝ ਵਰ੍ਹੇ ਪਿੱਛੋਂ ਉਸ ਨੇ ਈਰਾਨ ਤੋਂ ਜਬਰਦਸਤੀ ਧਰਮ ਦੇ ਆਚਰੀਯ ਅਰਦੇਸ਼ੀਰ ਤੇ ਕਵਿਆਨ ਬੁਲਵਾਏ ਸਨ ਤਾਂ ਜੋ ਉਸ ਨੂੰ ਸੂਰਜ ਤੇ ਅਗਨੀ ਦੀ ਮਹੱਤਤਾ ਬਾਰੇ ਗਿਆਨ ਦੇਣ।

ਵੈਸਾਖੀ ਵਾਲੇ ਦਿਨ ਸੂਰਜ ਪੂਰਬੀ ਅਕਾਸ਼ ਵਿਚ ਆਪਣੀ ਉੱਚ ਗਤੀ ਵਿਚ ਅਥਵਾ ਪੂਰਨ ਬਲ ਤੇ ਤੇਜ਼ ਵਿਚ ਹੁੰਦਾ ਹੈ ਅਤੇ ਇਹ ਦਿਹਾੜਾ, ਸਾਡੇ ਦੇਸ਼ ਵਿਚ ਪ੍ਰਾਚੀਨ ਸਮਿਆਂ ਤੋਂ ਬੜਾ ਮਹੱਤਤਾਪੂਰਨ ਦਿਹਾੜਾ ਮੰਨਿਆ ਜਾਂਦਾ ਰਿਹਾ ਹੈ।

ਸਿੱਖਾਂ ਵਿਚ ਵੈਸਾਖੀ ਦੀ ਆਤਮਕ ਸਨਮਾਨਤਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਪ੍ਰਚਲਤ ਹੋਣ ਦੀ ਸਾਖ, ਭਾਈ ਗੁਰਦਾਸ ਜੀ ਨੇ ਭਰੀ ਹੈ:

*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ। (ਵਾਰ ੧:੨੭)*

ਭਾਈ ਗੁਰਦਾਸ ਜੀ ਦੀ ਇਸੇ ਤੁਕ ਦੇ ਆਧਾਰ ਤੋਂ ਕਈ ਵਿਦਵਾਨ ਇਉਂ ਮੰਨਦੇ ਹਨ ਕਿ ਇਹੋ ਵੈਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਹਾੜਾ ਹੈ ਅਤੇ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਪੁਰਬ ਹੋਣ ਕਰਕੇ ਹੀ ਇਸ ਦਿਨ ਦਸਮ ਪਾਤਸ਼ਾਹ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਖਾਲਸਾ ਪੰਥ ਸਾਜਿਆ ਸੀ।

ਕਿਵੇਂ ਭੀ ਹੋਵੇ ਵੈਸਾਖੀ ਕੇਵਲ ਇਕ ਮੌਸਮੀ ਤਿਉਹਾਰ ਹੀ ਨਹੀਂ ਸਗੋਂ ਇਹ ਅਨੇਕਾਂ ਗੋਝ ਰਹੱਸਾਂ ਦਾ ਸੂਚਕ ਹੈ, ਜਿਨ੍ਹਾਂ ਰਹੱਸਾਂ ਦਾ ਕਿ ਖਾਲਸੇ ਦੀ ਸਾਜਨਾ ਨਾਲ ਗੂੜ੍ਹਾ ਸੰਬੰਧ ਹੈ। ਦਸਮ ਪਾਤਸ਼ਾਹ ਦਾ ਸ੍ਰੀ ਮੁਖ ਵਾਕ ਹੈ, ਕਿ:

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।*

ਜਿਸ ਤੋਂ ਸਿਧ ਹੈ ਕਿ ਸਤਿਗੁਰੂ ਦਾ ਸੰਕੇਤ ਕਿਸੇ ਉੱਚਤਮ ਆਤਮਕ ਔਜ

(ਤੇਜ) ਵੱਲ ਹੈ, ਜਿਹੜਾ ਕਿ ਵੈਸਾਖੀ ਦੇ ਉਚਗਤੀ ਪ੍ਰਾਪਤ ਸੂਰਜ ਵਾਂਗਰ, ਸਰਵ-ਵਿਸ਼ਵ ਦਾ ਰੂਹਾਨੀ ਆਧਾਰ ਤੇ ਆਦਰਸ਼ ਹੈ।

ਦਸਮ ਪਾਤਸ਼ਾਹ ਦਾ 'ਖਾਸ ਰੂਪ' ਕੋਈ ਐਵੇਂ ਨਿਰੀ ਬਾਹਰਲੀ ਰਹਿਤ ਬਹਿਤ ਰੱਖਣ ਵਾਲਾ ਕਦਾਚਿਤ ਨਹੀਂ ਹੋ ਸਕਦਾ। ਉਹ ਤਾਂ ਕੋਈ ਐਸਾ ਬ੍ਰਹਮ ਗਿਆਨੀ, ਗੁਰੂ ਪ੍ਰਾਯਣ, ਉੱਚਤਮ ਆਤਮਕ ਔਜ (ਤੇਜ) ਵਾਲਾ ਮਨੁੱਸ਼ ਹੀ ਹੋ ਸਕਦਾ ਹੈ, ਜੋ ਧਰਤੀ ਉੱਤੇ ਸਰਵ ਸ਼ਕਤੀਮਾਨ ਅਕਾਲ-ਪੁਰਖ ਦਾ ਨੁਮਾਇੰਦਾ ਜਾਂ ਵਰਤੋਂ ਹੋਣ ਦੇ ਯੋਗ ਹੋਵੇ।

ਅਬਦੁਲ ਕਰੀਮ ਜ਼ੀਲੀ ਤੇਰ੍ਹਵੀਂ ਸਦੀ ਵਿਚ ਇਕ ਮਹਾਨ ਮੁਸਲਮ ਚਿੰਤਕ ਹੋਇਆ ਹੈ ਜਿਸ ਦੀ ਅਰਬੀ ਭਾਸ਼ਾ ਦੀ ਪੁਸਤਕ, 'ਫਸੂਸਲ ਹਿਕਮੇ' ਵਿਚ ਪੁਰਸ਼ੋਤਮ, ਪੂਰਨ ਪੁਰਖ, ਦੀ ਵਿਆਖਿਆ ਹੈ, 'ਅਕਮਲਉਲਇਨਸਾਨ' ਦੀ ਸੰਗਿਆ ਹੇਠਾਂ। ਭਾਗਵਤ ਗੀਤਾ ਵਿਚ ਭੀ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਹੈ ਕਿ ਮਨੁੱਖਾਂ ਵਿਚ ਮੈਂ ਪੁਰਸ਼ੋਤਮ ਹਾਂ। ਅਕਬਰ ਸ਼ਹਿਨਸ਼ਾਹ ਨੂੰ ਵੀ ਆਪੂੰ 'ਅਕਮਲਉਲਇਨਸਾਨ' ਹੋਣ ਦਾ ਹੀ ਝਾਉਲਾ ਪਿਆ ਸੀ, ਜਿਸ ਕਾਰਨ ਸੂਰਜ ਉਸ ਦੀਆਂ ਆਤਮਕ ਰੁਚੀਆਂ ਦਾ ਕੇਂਦਰ ਬਣਿਆ ਰਿਹਾ ਸੀ। ਕਿਸੇ ਅਜਿਹੇ ਪੁਰਸ਼ੋਤਮ ਪੂਰਨ ਪੁਰਖ ਦੀ ਉਪਜ ਆਮਦ ਹੀ ਸੰਸਾਰ ਰਚਨਾ ਦਾ ਮੁੱਖ ਮੰਤਵ ਮਹਾਨ ਜਰਮਨ ਫ਼ਿਲਾਸਫਰ, ਨੀਤਸ਼ੇ ਨੇ ਪ੍ਰਚਾਰਿਆ ਹੈ:

"Lo, I preach to you the superman, Superman is the meaning of the earth."

ਈਰਾਨ ਦੇ ਜਗਤ ਵਿਖਯਾਤ ਅਧਿਆਤਮਕ ਕਵੀ, ਮੌਲਾਨਾ ਰੂਮੀ ਦੀ ਪ੍ਰਸਿੱਧ ਰਚਨਾ 'ਮਥਨਵੀ' ਵਿਚ ਅੰਕਤ ਹੈ:-

*'ਦੀ ਸ਼ੈਖ਼ ਬ-ਚਰਾਗ਼ ਹਮੀ ਗਸ਼ਤ ਸ਼ਹਿਰ ਕਜ਼ ਦਾਮੋ ਦਦ ਮਲੂਲਮੋ ਇਨਸਾਨਮ ਆਰਜ਼ੂਸਤ,*

*ਗੁਫਤਮ ਕਿ ਯਾਫਤ ਮੀ ਨਸ਼ਵਦ ਜੁਸਤਹੇਮ ਮਾ ਗੁਫ਼ਤ ਆਂ ਕਿ ਯਾਫਤ ਮੀ ਨਾ ਸ਼ਵਦ ਆਨਮ ਆਰਜ਼ੂਸਤ।*

(ਕਲ੍ਹ ਤਪੱਸਵੀ ਮਹਾਰਾਜ, ਹੱਥ ਵਿਚ ਦੀਵਾ ਫੜੀ ਨਗਰ ਦੇ ਗਿਰਦ-ਗਿਰਦ ਘੁੰਮ ਰਹੇ ਸਨ ਅਤੇ ਕਹਿ ਰਹੇ ਸਨ, "ਯਾਰੋ, ਮੈਂ ਪਸ਼ੂਆਂ ਨੂੰ ਦੇਖ ਦੇਖ ਦੁਖੀ ਹੋ ਗਿਆ ਹਾਂ, ਇਸ ਲਈ ਹੁਣ ਕਿਸੇ ਮਨੁੱਖ ਦੀ ਢੂੰਡ ਵਿਚ ਹਾਂ। ਅਸਾਂ ਆਖਿਆਂ, "ਅਸੀਂ ਆਪ ਬਹੁਤ ਲੱਭ ਚੁਕੇ ਹਾਂ, ਪਰ ਇਹ ਵਸਤੂ ਦੁਰਲੱਭ ਹੈ", ਤਾਂ ਤਪੱਸਵੀ ਜੀ ਨੇ ਉੱਤਰ ਦਿੱਤਾ, "ਜੋ ਵਸਤੂ ਦੁਰਲੱਭ ਅਥਵਾ ਅਲੱਭਯ ਹੈ, ਮੈਂ ਉਸੇ ਦੀ ਟੋਲ ਵਿਚ ਹਾਂ।")

ਕਿਸੇ ਅਜਿਹੇ ਆਦਰਸ਼ ਨੂੰ ਸਾਖਿਆਤ ਕਰਨ ਹਿੱਤ ਦਸਮ ਪਾਤਸ਼ਾਹ ਨੇ ਵੈਸਾਖੀ ਵਾਲੇ ਦਿਨ ਖਾਲਸਾ ਸਾਜਣ ਦਾ ਕੌਤਕ ਕੀਤਾ ਸੀ। ਖਾਲਸੇ ਦਾ ਇਹ ਰੂਪ ਅਨੇਕਾਂ ਆਦਮੀਆਂ ਨੇ ਧਾਰਨ ਕੀਤਾ ਹੈ, ਪਰ ਇਸਦੀ ਦਾਮਨਕ ਚਕਾਚੁੰਧ ਵੱਲ ਅੱਖਾਂ ਪੁੱਟਣ ਦਾ ਹੌਸਲਾ ਸਾਹਸ ਕਿਸੇ ਵਿਰਲੇ ਨੇ ਹੀ ਕੀਤਾ ਹੋਵੇਗਾ। ਭੇਖਧਾਰੀ ਸੰਸਾਰੀ ਅਨੇਕ ਹਨ, ਪਰ ਖਾਲਸਾ ਦੇ ਸ਼ੁਧ ਰੂਪ ਦੀ ਪ੍ਰਾਪਤੀ ਦੀ ਅਕਾਂਕਸ਼ਾ ਰੱਖਣ ਵਾਲੇ ਕਿੰਨੇ ਕੁ ਹਨ? ■

# ਖਾਲਸਾ ਮਨੁੱਖੀ ਵਿਕਾਸ ਦੀ ਸਿਖਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਖਾਲਸਾ ਪੰਥ ਦੀ ਸਾਜਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ: (ਸੰਮਤ ਨਾਨਕਸ਼ਾਹੀ ੨੩੧) ਵਿਚ ਵੈਸਾਖੀ ਵਾਲੇ ਦਿਨ ਕੀਤੀ। ਵੈਸਾਖੀ ਦਾ ਤਿਉਹਾਰ ਭਾਰਤ ਦਾ ਇਕ ਪ੍ਰਚਲਿਤ ਤਿਉਹਾਰ ਹੈ ਜੋ ਪੁਰਾਤਨ ਸਮੇਂ ਤੋਂ ਸਾਰੇ ਭਾਰਤ ਵਿਚ ਮਨਾਇਆ ਜਾਂਦਾ ਰਿਹਾ ਹੈ। ਇਸ ਦਿਨ ਸੰਗਰਾਂਦ ਨੂੰ ਬਿਕ੍ਰਮੀ ਸੰਮਤ ਦਾ ਨਵਾਂ ਸਾਲ ਅਰੰਭ ਹੁੰਦਾ ਹੈ। ਇਸ ਵੇਲੇ ਤਕ ਹਾੜ੍ਹੀ ਦੀ ਫਸਲ ਪੱਕ ਕੇ ਤਿਆਰ ਹੋ ਗਈ ਹੁੰਦੀ ਹੈ। ਇਸ ਦਿਨ ਸਾਰੇ ਲੋਕ ਬਿਨਾਂ ਕਿਸੇ ਭੇਦ-ਭਾਵ ਦੇ ਨਵੀਆਂ ਆਸ਼ਾ ਤੇ ਉਮੀਦਾਂ ਲੈ ਕੇ ਮੇਲਿਆਂ ਵਿਚ ਖੁਸ਼ੀ ਨਾਲ ਸ਼ਰੀਕ ਹੁੰਦੇ ਹਨ। ਮਨੁੱਖਤਾ ਨੂੰ ਖਾਲਸੇ ਦੀ ਵਡਮੁੱਲੀ ਦਾਤ ਦੇਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦਿਨ ਨੂੰ ਚੁਣਿਆ ਕਿਉਂਕਿ ਖਾਲਸੇ ਦਾ ਸੰਕਲਪ ਮਨੁੱਖਤਾ ਨੂੰ ਦੁੱਖਾਂ ਤੋਂ ਨਿਜਾਤ ਦਿਵਾਉਣ ਲਈ ਉਸ ਦੇ ਸਰਬਪੱਖੀ ਵਿਕਾਸ ਲਈ ਇਕ ਅਗੰਮੀ ਵਰਦਾਨ ਸੀ ਅਤੇ ਇਕ ਨਵੇਂ ਸੱਜਰੇ ਜੀਵਨ ਦੀ ਸ਼ੁਰੂਆਤ ਸੀ। ਵੈਸਾਖ ਮਹੀਨੇ ਨੂੰ ਗੁਰਬਾਣੀ ਵਿਚ ਭਲਾ ਕਿਹਾ ਗਿਆ ਹੈ:

*ਵੈਸਾਖੁ ਭਲਾ ਸਾਖਾ ਵੇਸ ਕਰੇ॥* *(ਪੰਨਾ ੧੧੦੮)*

ਖਾਲਸੇ ਦੀ ਸਾਜਨਾ ਦੀ ਪ੍ਰਕਿਰਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਅਰੰਭ ਹੋ ਗਈ ਸੀ। ਦਸ ਗੁਰੂ ਸਾਹਿਬਾਨ ਦੀ ਸਰਪ੍ਰਸਤੀ ਵਿਚ ਇਸ ਦਾ ਵਿਕਾਸ ਹੁੰਦਾ ਰਿਹਾ ਹੈ। ਸਾਰੇ ਗੁਰੂ ਸਾਹਿਬਾਨ ਵਿਚ ਇੱਕੋ ਹੀ ਗੁਰੂ ਜੋਤਿ ਵਰਤਦੀ ਸੀ। ਉਨ੍ਹਾਂ ਦੀ ਬਾਣੀ ਦਾ ਭਾਵ, ਉਦੇਸ਼ ਤੇ ਵਿਚਾਰਧਾਰਾ ਇਕ ਹੀ ਸੀ:

*-ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* *(ਪੰਨਾ ੯੬੬)*
*-ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥*
*ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ॥* *(ਪੰਨਾ ੬੪੬)*

ਇਸ ਅਣਮੋਲ ਗੁਰਮਤਿ ਵਿਚਾਰਧਾਰਾ ਦੀ ਸਿਖਰ ਸੀ, ਖਾਲਸੇ ਦੀ ਸਾਜਨਾ ਖਾਲਸਾ ਇਕ ਆਦਰਸ਼ ਪੁਰਖ ਹੈ, ਜਿਸ ਨੂੰ ਗੁਰਬਾਣੀ ਵਿਚ ਸਚਿਆਰ, ਗੁਰਮੁਖ, ਬ੍ਰਹਮ ਗਿਆਨੀ ਕਿਹਾ ਗਿਆ ਹੈ। ਖਾਲਸਾ ਇਕ ਸਰਬਪੱਖੀ, ਸਰਬ ਪ੍ਰਕਾਰ ਦੇ ਸਦ-ਗੁਣਾਂ ਨਾਲ ਭਰਪੂਰ, ਆਤਮ-ਵਿਸ਼ਵਾਸ, ਸਵੈ-ਨਿਰਭਰ ਤੇ ਸੰਪੂਰਨ ਮਨੁੱਖ ਹੈ। ਖਾਲਸਾ ਸੰਤ ਵੀ ਹੈ, ਸਿਪਾਹੀ ਵੀ ਹੈ ਤੇ ਦਾਤਾਰ ਵੀ ਹੈ। ਖਾਲਸਾ ਦ੍ਰਿੜ੍ਹ ਵੀ ਹੈ ਤੇ ਨਿਮਨ ਵੀ ਹੈ। ਖਾਲਸਾ ਨਿਰਭੈ ਵੀ ਹੈ ਤੇ ਨਿਰਵੈਰ ਵੀ ਹੈ। ਖਾਲਸਾ ਹਰ ਪ੍ਰਕਾਰ ਦੇ ਗਿਆਨ ਦਾ, ਸ਼ਕਤੀਆਂ ਦਾ ਭੰਡਾਰ ਹੈ। ਇਸ ਲਈ ਨਿਰੰਜਨ ਰੂਪ ਹੈ ਇਹ ਇਕ ਅਜਿਹੀ ਸ਼ਖ਼ਸੀਅਤ ਹੈ ਜਿਸ ਬਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਫੁਰਮਾਇਆ ਹੈ:

*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦

*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥* *(ਪੰਨਾ ੪੬੯)*

ਖਾਲਸਾ ਸਿੱਧਾ ਪਰਮਾਤਮਾ ਨਾਲ ਸੰਬੰਧਿਤ ਹੈ। ਹਰਿ ਤੋਂ ਬਿਨਾ ਉਹ ਕਿਸੇ ਦੇ ਅਧੀਨ ਨਹੀਂ, ਕਿਸੇ ਦਾ ਮੁਹਤਾਜ ਨਹੀਂ। ਉਹ ਸ਼ਬਦ ਦੀ ਨਿਰੰਜਨੀ ਜੋਤਿ ਦਾ ਪੁਜਾਰੀ ਹੈ। ਖਾਲਸਾ ਅਕਾਲ ਪੁਰਖ ਦੇ ਹੁਕਮ ਵਿਚ ਹੈ ਇਸ ਲਈ ਇਸ ਨੂੰ ਧੁਰੋਂ ਸਰਦਾਰੀ ਪ੍ਰਾਪਤ ਹੈ। ਇਸ ਬਾਰੇ ਗੁਰਬਾਣੀ ਦਾ ਫੁਰਮਾਨ ਹੈ:

*ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥*
*ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥* *(ਪੰਨਾ ੧੪੨)*

ਖਾਲਸਾ ਕਿਸੇ ਪ੍ਰਕਾਰ ਦੇ ਕਰਮ-ਕਾਂਡ ਤੇ ਵਹਿਮ-ਭਰਮ ਨੂੰ ਨਹੀਂ ਮੰਨਦਾ। ਜਿਸ ਦੇ ਹਿਰਦੇ ਅੰਦਰ ਪਰਮਾਤਮਾ ਦਾ ਪ੍ਰਤੱਖ ਗਿਆਨ ਜਗਮਗਾਉਂਦਾ ਹੈ ਅਤੇ ਜਿਸ ਦੇ ਮਨ ਵਿੱਚੋਂ ਅਗਿਆਨਤਾ ਦਾ ਭਰਮ ਮਿਟ ਜਾਂਦਾ ਹੈ, ਉਹ ਹੀ ਅਸਲ ਵਿਚ ਖਾਲਸਾ ਹੈ। ਗੁਰੂ ਜੀ ਨੇ ਖਾਲਸੇ ਦਾ ਸਿਰਫ ਆਦਰਸ਼ ਹੀ ਨਹੀਂ ਪੇਸ਼ ਕੀਤਾ ਸਗੋਂ ਅਮਲੀ ਰੂਪ ਵਿਚ ਖਾਲਸਾ ਬਣ ਕੇ ਮਿਸਾਲ ਪੇਸ਼ ਕੀਤੀ ਹੈ:

*-ਖਾਲਸ ਖਾਸ ਕਹਾਵੈ ਸੋਈ, ਜਾ ਕੇ ਹਿਰਦੈ ਭਰਮ ਨ ਹੋਈ।*
*ਭਰਮ ਭੇਖ ਤੇ ਰਹੈ ਨਿਆਰਾ, ਸੋ ਖਾਲਸ ਸਤਿਗੁਰੂ ਹਮਾਰਾ।* *(ਸ੍ਰੀ ਗੁਰ ਸੋਭਾ)*
*-ਜਾਗਤਿ ਜੋਤਿ ਜਪੈ ਨਿਸਿ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨਾ ਮਾਨੈ॥*
*ਤੀਰਥ ਦਾਨ ਦਯਾ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮੈ ਤਬ ਖਾਲਿਸ ਤਾਹਿ ਨਖਾਲਿਸ ਜਾਨੈ॥੫੨॥*
*(ਅਸਫੋਟਕ ਕਬਿੱਤ)*

ਮਾਰਚ ੧੬੯੯ ਈ: ਸੰਮਤ ਨਾਨਕਸ਼ਾਹੀ ੨੩੧ ਦੀ ਵੈਸਾਖੀ ਦੇ ਦਿਹਾੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਜਿਸ ਜਗ੍ਹਾ ਖਾਲਸੇ ਦੀ ਸਾਜਨਾ ਕੀਤੀ ਉਸ ਪਵਿੱਤਰ ਸਥਾਨ 'ਤੇ ਅੱਜ ਤਖਤ ਸ੍ਰੀ ਕੇਸਗੜ੍ਹ ਸਾਹਿਬ ਸੁਸ਼ੋਭਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਸ ਤਰ੍ਹਾਂ ਸਿੱਖੀ ਧਾਰਨ ਲਈ ਸਿਰ ਦੇਣ ਦੀ ਸ਼ਰਤ ਰੱਖੀ ਸੀ, ਉਸੇ 'ਸਿਰੁ ਧਰਿ ਤਲੀ ਗਲੀ ਮੇਰੀ ਆਉ' ਦੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਉਂਦਿਆਂ ਗੁਰੂ ਜੀ ਨੇ ਭਰੇ ਦੀਵਾਨ ਵਿਚ ਸਿੱਖਾਂ ਨੂੰ ਸੀਸ ਭੇਟ ਕਰਨ ਦੀ ਮੰਗ ਕੀਤੀ। ਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਦੀਵਾਨ ਵਿੱਚੋਂ ਪੰਜ ਸਿੰਘ ਆਪਣਾ ਸੀਸ ਗੁਰੂ-ਚਰਨਾਂ ਵਿਚ ਭੇਟ ਕਰਨ ਲਈ ਉੱਠੇ। ਇਹ ਸਿੱਖ ਸਨ-- ਭਾਈ ਦਯਾ ਰਾਮ, ਭਾਈ ਧਰਮ ਦਾਸ, ਭਾਈ ਹਿੰਮਤ ਰਾਇ, ਭਾਈ ਸਾਹਿਬ ਚੰਦ ਤੇ ਭਾਈ ਮੁਹਕਮ ਚੰਦ। ਗੁਰੂ ਜੀ ਨੇ ਇਨ੍ਹਾਂ ਪੰਜਾਂ ਨੂੰ ਨਵੇਂ ਬਸਤਰ ਤੇ ਸ਼ਸਤਰ ਪਹਿਨਾਏ। ਖੰਡੇ-ਬਾਟੇ ਦਾ ਅੰਮ੍ਰਿਤ ਹੱਥੀਂ ਤਿਆਰ ਕਰ ਕੇ ਉਨ੍ਹਾਂ ਨੂੰ ਛਕਾਇਆ ਅਤੇ ਆਪਣੇ ਪਿਆਰਿਆਂ ਦੀ ਪਦਵੀ ਦਿੱਤੀ। ਇਨ੍ਹਾਂ ਸਭਨਾਂ ਦੇ ਨਾਵਾਂ ਨਾਲ 'ਸਿੰਘ' ਪਦ ਲਾਇਆ ਗਿਆ। ਇਨ੍ਹਾਂ ਦੇ ਨਵੇਂ ਨਾਂ ਰੱਖੇ ਗਏ-- ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ ਤੇ ਭਾਈ ਮੁਹਕਮ ਸਿੰਘ। ਇਨ੍ਹਾਂ ਦਾ ਪੁਰਾਣਾ ਕੁਲ ਨਾਸ਼,

ਵਰਣ ਨਾਸ਼ ਕਰਕੇ ਖਾਲਸੇ ਦਾ ਰੂਪ ਬਖਸ਼ਿਆ। ਫਿਰ ਇਨ੍ਹਾਂ ਤੋਂ ਆਪ ਅੰਮ੍ਰਿਤ ਛਕ ਕੇ ਗੁਰੂ ਚੇਲੇ ਦਾ ਫਰਕ ਮਿਟਾ ਦਿੱਤਾ। ਭਾਈ ਗੁਰਦਾਸ ਜੀ ਨੇ ਲਿਖਿਆ:

*ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।* *(ਵਾਰ: ੪੧)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਦੀਆਂ ਤੋਂ ਚੱਲੀ ਆ ਰਹੀ ਗੁਰੂ ਚੇਲੇ ਦੀ ਪ੍ਰਥਾ ਦਾ ਅੰਤ ਕਰ ਦਿੱਤਾ। ਉਨ੍ਹਾਂ ਨੇ ਆਪਣੇ ਹੱਥੀਂ ਖਾਲਸਾ ਸਜਾਏ ਪੰਜਾਂ ਸਿੰਘਾਂ ਦੇ ਹੱਥੋਂ ਆਪ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਇਸ ਤਰ੍ਹਾਂ ਉਨ੍ਹਾਂ ਨੇ ਪੰਜਾਂ ਸਿੰਘਾਂ ਨੂੰ ਗੁਰੂ ਦੀ ਇਕ ਸੰਸਥਾ ਦਾ ਰੂਪ ਦੇ ਦਿੱਤਾ ਤਾਂ ਜੋ ਗੁਰਮਤਿ ਦਾ ਪ੍ਰਚਾਰ ਨਿਰੰਤਰ ਸਰਬਕਾਲ ਤੇ ਸਰਬ ਥਾਂ ਕੀਤਾ ਜਾ ਸਕੇ।

ਇਸ ਤਰ੍ਹਾਂ ਗੁਰੂ ਜੀ ਨੇ ਪੰਜ ਰਹਿਤਵਾਨ ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਰਹਿ ਕੇ ਅੰਮ੍ਰਿਤ ਸੰਚਾਰ ਦਾ ਅਧਿਕਾਰ ਦੇ ਦਿੱਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪੁਜੀ ਸਾਹਿਬ ਵਿਚ ਪੰਚਾਂ ਭਾਵ ਗੁਰਮੁਖਾਂ ਨੂੰ ਸ੍ਰੇਸ਼ਟ ਤੇ ਆਦਰਯੋਗ ਆਖਿਆ ਗਿਆ ਹੈ। ਗੁਰਬਾਣੀ ਵਿਚ ਸਿੱਖ ਤੇ ਗੁਰੂ ਨੂੰ ਇੱਕ ਹੀ ਸਮਝਿਆ ਗਿਆ ਹੈ ਕਿਉਂਕਿ ਦੋਵਾਂ ਦਾ ਆਧਾਰ ਇੱਕੋ ਗੁਰਮਤਿ ਸਿਧਾਂਤ ਹੁੰਦਾ ਹੈ:

*-ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥*
*ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ॥* *(ਪੰਨਾ ੪੪੪)*
*-ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥*
*ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥* *(ਪੰਨਾ ੩)*

ਇਹ ਪੰਚ ਜਾਂ ਬ੍ਰਹਮ ਗਿਆਨੀ ਸਿੱਖ ਖਾਲਸੇ ਦੀ ਰਹਿਣੀ-ਬਹਿਣੀ ਵਿਚ ਪੂਰਨ ਹੋਣੇ ਚਾਹੀਦੇ ਹਨ। ਇਨ੍ਹਾਂ ਦੀ ਰਹਿਤ ਮਰਯਾਦਾ ਨਿਸ਼ਚਿਤ ਹੈ ਜੋ ਕਿਸੇ ਵੀ ਸੂਰਤ ਵਿਚ ਭੰਗ ਨਹੀਂ ਹੋਣੀ ਚਾਹੀਦੀ। ਖਾਲਸਾ 'ਸਾਬਤ ਸੂਰਤਿ ਦਸਤਾਰ ਸਿਰਾ' ਦੇ ਆਦਰਸ਼ ਅਨੁਸਾਰ ਹੋਣਾ ਚਾਹੀਦਾ ਹੈ। ਇਸ ਲਈ ਪੰਜ ਕਕਾਰ- ਕਛਹਿਰਾ, ਕੇਸ, ਕਿਰਪਾਨ, ਕੰਘਾ ਤੇ ਕੜਾ ਧਾਰਨ ਕਰਨਾ ਜ਼ਰੂਰੀ ਹੈ ਅਤੇ ਚਾਰ ਕੁਰਹਿਤਾਂ ਇਸ ਲਈ ਮਨ੍ਹਾਂ ਹਨ- ਤਮਾਕੂ, ਕੁੱਠਾ, ਪਰ-ਇਸਤਰੀ ਗਮਨ ਤੇ ਰੋਮਾਂ ਦੀ ਬੇਅਦਬੀ। ਇਸ ਤੋਂ ਇਲਾਵਾ ਖਾਲਸੇ ਲਈ ਬਾਣੀ ਤੇ ਬਾਣਾ ਦੋਵੇਂ ਇੱਕੋ ਜਿਹੇ ਜ਼ਰੂਰੀ ਹਨ। ਇਸ ਨੇ ਗੁਰਬਾਣੀ ਨੂੰ ਗੁਰੂ ਮੰਨਣਾ ਹੈ ਤੇ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾ ਕੇ ਅੰਮ੍ਰਿਤ ਵਿਚ ਆਪਣੇ ਮਨ ਨੂੰ ਰੰਗਣਾ ਹੈ। ਖਾਲਸੇ ਨੂੰ ਸ਼ਸਤਰ-ਬਸਤਰ ਸਜਾ ਕੇ ਰੱਖਣੇ ਚਾਹੀਦੇ ਹਨ। ਖਾਲਸੇ ਦਾ ਸੰਦੇਸ਼ ਸਿਰਫ ਆਪਣੇ ਲਈ ਜੀਣਾ ਨਹੀਂ। ਖਾਲਸਾ ਇਕ ਮਹਾਨ ਪਰਉਪਕਾਰੀ ਯੋਧਾ ਵੀ ਹੈ। ਇਸ ਨੇ ਧਰਤੀ 'ਤੇ ਮਜ਼ਲੂਮਾਂ ਦੀ ਸਹਾਇਤਾ ਕਰਨੀ ਹੈ ਤੇ ਜ਼ਾਲਮਾਂ ਦਾ ਵਿਰੋਧ ਕਰਨਾ ਹੈ। ਇਸ ਨੂੰ ਆਪਣਾ ਤਨ, ਮਨ, ਧਨ ਗੁਰੂ ਨੂੰ ਸੌਂਪ ਦੇਣਾ ਚਾਹੀਦਾ ਹੈ। ਖਾਲਸੇ ਲਈ ਇਹ ਸ਼ਰਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਰੱਖ ਦਿੱਤੀ ਸੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਦਸਮ ਪਾਤਸ਼ਾਹ ਦਾ ਫੁਰਮਾਨ ਹੈ:

*ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈਂ ਜੁਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜ੍ਹੈ ਭਵਸਾਗਰ ਤਾਰੈ॥*
*ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉਂ ਉਜੀਆਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰੁ ਬੁਹਾਰੈ॥ ੨੪੯੨॥*

*(ਸ੍ਰੀ ਦਸਮ ਗ੍ਰੰਥ)*

ਇਹ ਹੈ ਖਾਲਸੇ ਦਾ ਅੰਦਰਲਾ ਰੂਪ ਕਿ ਗਿਆਨ ਦਾ ਝਾੜੂ ਲੈ ਕੇ ਮਨ ਦੀ ਕਾਇਰਤਾ ਨੂੰ ਹੂੰਝ ਕੇ ਬਾਹਰ ਕੱਢ ਦੇਵੇ। ਖਾਲਸੇ ਨੇ ਅਜਿਹਾ ਹੀ ਕੀਤਾ। ਚੱਪੜ-ਚਿੜੀ ਦੇ ਮੈਦਾਨ ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਸਾਥੀ ਸਿੱਖ ਯੋਧਿਆਂ ਨੇ ਹਾਥੀ ਘੋੜਿਆਂ ਦੀ ਸੈਨਾ ਨੂੰ ਮਿੱਟੀ ਵਿਚ ਰੋਲ ਦਿੱਤਾ ਅਤੇ ੧੭੧੦ ਈ: (ਸੰਮਤ ਨਾਨਕਸ਼ਾਹੀ ੨੪੨) ਨੂੰ ਸਰਹੰਦ ਦੀ ਧਰਤੀ 'ਤੇ ਸਿੱਖ ਰਾਜ ਦਾ ਖਾਲਸਈ ਪਰਚਮ ਲਹਿਰਾ ਦਿੱਤਾ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਮਹਾਰਾਜਾ ਰਣਜੀਤ ਸਿੰਘ ਅਤੇ ਅਕਾਲੀ ਫੂਲਾ ਸਿੰਘ ਵਰਗੇ ਯੋਧੇ ਖਾਲਸਾ ਪੰਥ ਵਿਚ ਪੈਦਾ ਹੋਏ ਜਿਨ੍ਹਾਂ ਨੇ ਬਦੇਸ਼ੀ ਜਰਵਾਣਿਆਂ ਨੂੰ ਬਾਹਰ ਧਕੇਲ ਦਿੱਤਾ। ਸਰਦਾਰ ਹਰੀ ਸਿੰਘ ਨਲੂਆ ਵਰਗੇ ਜਰਨੈਲ ਹੋਏ ਜਿਨ੍ਹਾਂ ਤੋਂ ਖੂੰਖਾਰ ਪਠਾਣ ਵੀ ਭੈਅ ਖਾਂਦੇ ਸਨ। ਉਸ ਇਲਾਕੇ ਦੀਆਂ ਇਸਤਰੀਆਂ ਅਜੇ ਵੀ ਆਪਣੇ ਬੱਚਿਆਂ ਨੂੰ ਰੋਣ ਤੋਂ ਚੁੱਪ ਕਰਾਉਣ ਲਈ 'ਹਰੀਆ ਰਾਗਲੇ' ਕਹਿ ਕੇ ਡਰਾਉਂਦੀਆਂ ਹਨ। ਉਨ੍ਹਾਂ ਅੰਦਰ ਇਹ ਗੁਰਮਤਿ ਦੀ ਹੀ ਤਾਕਤ ਸੀ। ਖਾਲਸੇ ਨੇ ਅਨੇਕਾਂ ਬੇਮਿਸਾਲ ਜੰਗਾਂ ਲੜੀਆਂ ਪਰ ਉਨ੍ਹਾਂ ਨੂੰ ਇਤਿਹਾਸ ਦਾ ਅੰਗ ਹੋਣ ਕਰਕੇ ਦੂਜੀਆਂ ਕੌਮਾਂ ਨੇ ਪੂਰੀ ਤਰ੍ਹਾਂ ਨਹੀਂ ਜਾਣਿਆ। ਇਸ ਦੇ ਮੁਕਾਬਲੇ 'ਤੇ ਅੰਗਰੇਜ਼ ਰਾਜ ਸਮੇਂ ਸਾਰਾਗੜ੍ਹੀ ਦੇ ਸਾਕੇ ਨੂੰ ਅੰਗਰੇਜ਼ ਅਫ਼ਸਰਾਂ ਨੇ ਅੱਖੀਂ ਵੇਖਿਆ ਅਤੇ ਵਾਇਰਲੈੱਸ 'ਤੇ ਕੰਨੀਂ ਸੁਣਿਆ ਸੀ। ਬਰਤਾਨੀਆ ਦੀ ਸਰਕਾਰ ਨੇ ਖਾਲਸੇ ਦੀ ਇਸ ਬੀਰਤਾ, ਕੁਰਬਾਨੀ ਤੇ ਨਿਰਭੈਤਾ ਦੀ ਆਪਣੀ ਪਾਰਲੀਮੈਂਟ ਵਿਚ ਸ਼ਲਾਘਾ ਕੀਤੀ।

ਖਾਲਸੇ ਦੀ ਉਪਮਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬਹੁਤ ਕੁਝ ਕਿਹਾ ਹੈ। ਖਾਲਸੇ ਨੂੰ ਆਪਣਾ ਰੂਪ, ਆਪਣਾ ਇਸ਼ਟ, ਆਪਣਾ ਪਿੰਡ ਪਰਾਨ ਤੇ ਸਤਿਗੁਰੂ ਪੂਰਾ ਆਖ ਕੇ ਖਾਲਸੇ ਦੀ ਉਪਮਾ ਵਰਣਨ ਤੋਂ ਬਾਹਰ ਦੱਸੀ ਹੈ ਤੇ ਅਖੀਰ ਇਹ ਵੀ ਕਿਹਾ ਹੈ ਕਿ ਇਹਦੇ ਵਿਚ ਕੋਈ ਅਤਿਕਥਨੀ ਨਹੀਂ ਹੈ, ਇਹ ਮੈਂ ਅਕਾਲ ਪੁਰਖ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਾਖੀ ਰੱਖ ਕੇ ਕਹਿ ਰਿਹਾ ਹਾਂ:

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।*
*ਖਾਲਸਾ ਮੇਰੋ ਇਸ਼ਟ ਸੁਹਿਰਦ। ਖਾਲਸਾ ਮੇਰੋ ਕਹੀਅਤਿ ਬਿਰਦ।*
*ਖਾਲਸਾ ਮੇਰੋ ਪਿੰਡ ਪਰਾਨ। ਖਾਲਸਾ ਮੇਰੀ ਜਾਨ ਕੀ ਜਾਨ।*
*ਖਾਲਸਾ ਮੋਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਜਨ ਸੂਰਾ।*
*ਸੇਸ ਰਸਨ ਸਾਰਦ ਸੀ ਬੁਧ। ਤਦਪ ਨ ਉਪਮਾ ਬਰਨਤ ਸੁਧ।*
*ਯਾ ਮੈ ਰੰਚ ਨ ਮਿਥਿਆ ਭਾਖੀ। ਪਾਰਬ੍ਰਹਮ ਗੁਰ ਨਾਨਕ ਸਾਖੀ।*

*(ਸਰਬ ਲੋਹ ਗ੍ਰੰਥ)*

ਖਾਲਸਾ ਗੁਰੂ ਦਾ ਪੈਰੋਕਾਰ ਹੀ ਨਹੀਂ ਗੁਰੂ-ਘਰ ਦਾ ਅਸਲੀ ਵਾਰਿਸ ਵੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਸੇ ਨਾਲ ਜੰਗ-ਜੁੱਧ ਕਰਨ ਲਈ ਜਾਂ ਕਿਸੇ ਵਿਸ਼ੇਸ਼ ਧਰਮ ਦੀ ਰਾਖੀ ਲਈ ਖਾਲਸਾ ਇਕ ਫੌਜ ਨਹੀਂ ਤਿਆਰ ਕੀਤੀ ਸੀ, ਇਹ ਮਨੁੱਖੀ ਵਿਕਾਸ ਦੀ ਸਿਖਰ ਸੀ। ਗੁਰੂ ਸਾਹਿਬ ਦੇ ਮਨ ਵਿਚ ਖਾਲਸੇ ਦਾ ਦਰਜਾ ਬਹੁਤ ਉੱਚਾ ਸੀ। ਇਸ ਦੇ ਉਦੇਸ਼ ਬਾਰੇ ਗੁਰੂ ਸਾਹਿਬ ਨੇ ਫੁਰਮਾਇਆ ਹੈ:

*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥*
*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਿਨ॥੪੩॥*

*(ਬਚਿੱਤਰ ਨਾਟਕ)*

ਆਮ ਤੌਰ 'ਤੇ ਸਿੱਖ ਗੁਰੂ ਦੀ ਕਿਰਪਾ ਦਾ ਪਾਤਰ ਹੁੰਦਾ ਹੈ ਪਰ ਗੁਰੂ ਸਾਹਿਬ ਨੇ ਆਪਣੇ ਆਪ ਉੱਤੇ ਖਾਲਸੇ ਦੀ ਕਿਰਪਾ ਦਾ ਸ਼ੁਕਰਾਨਾ ਕੀਤਾ ਹੈ। ਜਿਵੇਂ ਸਿੱਖ ਗੁਰੂ ਨੂੰ ਆਪਣਾ ਤਨ-ਮਨ-ਧਨ ਸੌਂਪ ਦਿੰਦਾ ਹੈ ਇਸ ਤਰ੍ਹਾਂ ਗੁਰੂ ਜੀ ਨੇ ਆਪਣਾ ਸਭ ਕੁਝ ਖਾਲਸੇ ਨੂੰ ਅਰਪਣ ਕੀਤਾ ਹੈ। ਇਸ ਤੋਂ ਵੱਧ ਖਾਲਸੇ ਦੀ ਹੋਰ ਕੀ ਵਡਿਆਈ ਹੋ ਸਕਦੀ ਹੈ:

*ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੈ ਇਨ ਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ ਇਨਹੀ ਕੀ ਕ੍ਰਿਪਾ ਸਭ ਸ਼ੱਤ੍ਰ ਮਰੇ॥*
*ਇਨ ਹੀ ਕੀ ਕਿਪਾ ਕੇ ਸਜੇ ਹਮ ਹੈਂ ਨਹੀਂ ਮੋਸੋ ਗਰੀਬ ਕਰੋਰ ਪਰੇ॥੨॥*
*ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ॥*
*ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨ ਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥*
*ਮੋ ਗ੍ਰਹਿ ਮੈ ਮਨ ਤੇ ਤਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ॥੩॥*

*(ਸ੍ਰੀ ਦਸਮ ਗ੍ਰੰਥ)*

ਵੱਖਰੀ ਪਛਾਣ ਕਿਸੇ ਵੀ ਧਰਮ ਦੀ ਹੋਂਦ ਲਈ ਬਹੁਤ ਜ਼ਰੂਰੀ ਪੱਖ ਹੁੰਦਾ ਹੈ। ਖਾਲਸੇ ਦੇ ਮਹਾਨ ਉਦੇਸ਼ ਨੂੰ ਮੁੱਖ ਰੱਖ ਕੇ ਇਸ ਨੂੰ ਸਾਰੇ ਜਗਤ ਤੋਂ ਨਿਰਾਲਾ ਰੂਪ ਦਿੱਤਾ ਗਿਆ ਹੈ। ਖਾਲਸੇ ਦਾ ਸਰੂਪ, ਸਿਧਾਂਤ, ਕਾਰਜ, ਨਿਸ਼ਾਨਾ, ਵਿਲੱਖਣ, ਵਿਸ਼ੇਸ਼ ਅਤੇ ਨਿਆਰਾ ਹੈ। ਇਸ ਦੇ ਨਿਆਰੇ ਰਹਿਣ ਵਿਚ ਹੀ ਪਰਮਾਤਮਾ ਦੀਆਂ ਸਭ ਬਰਕਤਾਂ ਤੇ ਸ਼ਕਤੀਆਂ ਹਨ। ਨਿਰਾਲੇ ਰੂਪ ਕਾਰਨ ਖਾਲਸੇ ਨੂੰ ਕੁਝ ਮੁਸ਼ਕਿਲਾਂ ਤੇ ਚੁਣੌਤੀਆਂ ਵੀ ਪੇਸ਼ ਆ ਰਹੀਆਂ ਹਨ। ਇਨ੍ਹਾਂ ਦਾ ਟਾਕਰਾ ਦ੍ਰਿੜ੍ਹਤਾ ਨਾਲ ਕਰਨ ਦੀ ਲੋੜ ਹੈ ਤਾਂ ਜੋ ਖਾਲਸੇ ਦੇ ਨਿਰਾਲੇ ਰੂਪ ਨੂੰ ਕਾਇਮ ਰੱਖਿਆ ਜਾ ਸਕੇ:

*ਖਾਲਸਾ ਕਾਲ ਪੁਰਖ ਕੀ ਫੌਜ। ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।*
*ਜਬ ਲਗ ਖਾਲਸਾ ਰਹੇ ਨਿਆਰਾ। ਤਬ ਲਗ ਤੇਜ ਦੀਉ ਮੈਂ ਸਾਰਾ।*

*(ਸਰਬ ਲੋਹ ਗ੍ਰੰਥ)*

*ਪਾਂਚ ਕੀ ਕੁਸੰਗਤਿ ਤਜਿ ਸੰਗਤਿ ਸੌ ਪ੍ਰੀਤਿ ਕਰੇ,*

*ਦਯਾ ਔਰ ਧਰਮ ਧਾਰ ਤਿਆਗੇ ਸਭ ਲਾਲਸਾ।*
*ਹੁੱਕਾ ਨ ਪੀਵੈ ਸੀਸ ਦਾੜ੍ਹੀ ਨ ਮੁੰਡਾਵੈ,*
*ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ॥* *(ਸ੍ਰੀ ਗੁਰ ਸੋਭਾ)*

ਚੜ੍ਹਦੀ ਕਲਾ ਦਾ ਗੁਣ ਖਾਲਸੇ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ। ਇਤਿਹਾਸ ਗਵਾਹ ਹੈ ਕਿ ਬਹੁਤ ਸੰਕਟ ਦੇ ਸਮੇਂ ਵੀ ਸਿੱਖਾਂ ਨੇ ਕਦੀ ਹੌਂਸਲਾ ਨਹੀਂ ਛੱਡਿਆ। ਚਮਕੌਰ ਦੀ ਗੜ੍ਹੀ, ਖਿਦਰਾਣੇ ਦੀ ਢਾਬ ਤੇ ਹੋਰ ਵੀ ਬਹੁਤ ਅਸਾਵੀਆਂ ਲੜਾਈਆਂ ਵਿਚ ਘੱਟ-ਗਿਣਤੀ ਵਿਚ ਹੁੰਦਿਆਂ ਵੀ ਬੀਰਤਾ ਨਾਲ ਕਈ ਗੁਣਾਂ ਵੱਧ ਦੁਸ਼ਮਣ ਦਾ ਮੁਕਾਬਲਾ ਕੀਤਾ। ਛੋਟੇ ਘੱਲੂਘਾਰੇ ਅਤੇ ਵੱਡੇ ਘੱਲੂਘਾਰੇ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ। ਇਸ ਦੇ ਬਾਵਜੂਦ ਉਨ੍ਹਾਂ ਦੇ ਸੰਘਰਸ਼ ਵਿਚ ਕੋਈ ਢਿੱਲ ਨਹੀਂ ਆਈ। ਉਨ੍ਹਾਂ ਨੇ ਅੱਗੇ ਤੋਂ ਵੀ ਵੱਧ ਸ਼ਕਤੀ ਨਾਲ ਦੁਸ਼ਮਣ ਦਾ ਮੁਕਾਬਲਾ ਕੀਤਾ ਤੇ ਫਤਿਹ ਹਾਸਲ ਕੀਤੀ। ਇਸ ਤਰ੍ਹਾਂ ਉਲਟ ਹਾਲਾਤ ਵਿਚ ਵੀ ਚੜ੍ਹਦੀ ਕਲਾ ਵਿਚ ਰਹਿੰਦਿਆਂ ਸਾਹਮਣਾ ਕਰਨ ਦੀ ਦਾਤ ਸਿਰਫ ਤੇ ਸਿਰਫ ਖਾਲਸੇ ਨੂੰ ਹੀ ਪ੍ਰਾਪਤ ਹੈ।

ਇਸ ਤਰ੍ਹਾਂ ਖਾਲਸਾ ਆਚਾਰ, ਵਿਹਾਰ, ਸਦਾਚਾਰ, ਸੀਲ-ਸੰਜਮ, ਤਿਆਗ, ਕੁਰਬਾਨੀ, ਭਗਤੀ, ਸ਼ਕਤੀ, ਚੜ੍ਹਦੀ ਕਲਾ ਦੇ ਸਦਗੁਣਾਂ ਨਾਲ ਭਰਪੂਰ ਹੈ। ਖਾਲਸੇ ਦੀ ਉਤਪਤੀ ਅਕਾਲ ਪੁਰਖ ਦੇ ਹੁਕਮ ਅਨੁਸਾਰ ਗੁਰੂ ਪਾਤਸ਼ਾਹ ਤੇ ਭਗਤ ਸਾਹਿਬਾਨ ਦੀ ਬਾਣੀ, ਗੁਰੂ ਸਾਹਿਬਾਨ ਦੇ ਉੱਚੇ-ਸੁੱਚੇ ਕਰਨੀ ਵਾਲੇ ਜੀਵਨ, ਉਨ੍ਹਾਂ ਦੀ ਲੰਮੀ ਘਾਲਣਾ, ਅਗੰਮੀ ਸੋਚ, ਕ੍ਰਾਂਤੀਕਾਰੀ ਦਾਰਸ਼ਨਿਕ ਸਿਧਾਂਤ, ਤ੍ਰੈ-ਕਾਲੀ ਦ੍ਰਿਸ਼ਟੀ ਅਤੇ ਬੇਮਿਸਾਲ ਕੁਰਬਾਨੀਆਂ ਵਿੱਚੋਂ ਹੋਈ ਹੈ। ਇਸ ਤਰ੍ਹਾਂ ਖਾਲਸੇ ਦੀ ਉਤਪਤੀ ਵਿਚ ਬਹੁਤ ਵਿਸ਼ਾਲ ਪੱਧਰ 'ਤੇ ਸੰਸਾਰਿਕ ਅਤੇ ਆਤਮਿਕ ਯਤਨ ਲੱਗੇ ਹੋਏ ਹਨ। ਕਿਸੇ ਵੀ ਵਕਤੀ ਜਥੇਬੰਦੀ ਨੂੰ ਕਾਇਮ ਕਰਨ ਲਈ ਇੰਨਾ ਲੰਮਾ-ਚੌੜਾ ਪਿਛੋਕੜ, ਇਤਿਹਾਸ ਅਤੇ ਪਰੰਪਰਾਵਾਂ ਕਾਇਮ ਕਰਨ ਦੀ ਲੋੜ ਨਹੀਂ ਹੁੰਦੀ। ਖਾਲਸਾ ਮਨੁੱਖਤਾ ਦੀ ਸਰਬ ਸਮੇਂ ਲਈ ਅਤੇ ਸਰਬ ਸਥਾਨ ਲਈ ਕੀਮਤੀ ਵਿਰਾਸਤ ਹੈ। ਖਾਲਸਾ ਅਕਾਲ ਪੁਰਖ ਦੀ ਸਾਜਨਾ ਹੈ, ਇਹ ਵਕਤੀ ਨਹੀਂ ਹੋ ਸਕਦਾ ਕਿਉਂਕਿ ਅਕਾਲ ਪੁਰਖ ਆਪ ਕਾਲ ਤੋਂ ਰਹਿਤ ਹੈ ਤੇ ਉਸ ਦੀ ਰਚਨਾ ਵੀ ਸਦੀਵ ਕਾਲ ਲਈ ਹੁੰਦੀ ਹੈ। ਜੋ ਲੋਕ ਇਸ ਨੂੰ ਵਕਤੀ ਜ਼ਰੂਰਤ ਦੀ ਚੀਜ਼ ਦੱਸ ਕੇ ਇਸ ਦੀ ਵੱਖਰੀ ਪਛਾਣ ਨੂੰ ਬੇਲੋੜੀ ਆਖ ਰਹੇ ਹਨ ਉਨ੍ਹਾਂ ਦੀ ਇਹ ਬਹੁਤ ਵੱਡੀ ਭੁੱਲ ਹੈ। ਉਨ੍ਹਾਂ ਦੀ ਇਹ ਸੋਚ ਅਗਿਆਨਤਾ ਜਾਂ ਈਰਖਾ ਦੀ ਉਪਜ ਹੈ।

ਅੱਜ ਅਸੀਂ ਖਾਲਸਾਈ ਸੱਭਿਆਚਾਰ ਤਿਆਗ ਕੇ ਪਦਾਰਥਵਾਦ ਅਤੇ ਪੱਛਮੀ ਸੱਭਿਆਚਾਰ ਦੀ ਚਕਾਚੌਂਧ ਵਿਚ ਉਲਝ ਕੇ ਰਹਿ ਗਏ ਹਾਂ। ਅੱਜ ਲੋੜ ਹੈ ਪੰਥਕ ਸੰਸਥਾਵਾਂ, ਸਿੱਖ ਸੰਪਰਦਾਵਾਂ, ਸਭਾ ਸੁਸਾਇਟੀਆਂ, ਸਿਆਸੀ ਅਤੇ ਧਾਰਮਿਕ ਆਗੂਆਂ ਨੂੰ ਇਕਜੁੱਟ ਹੋ ਕੇ ਹੰਭਲਾ ਮਾਰਨ ਦੀ ਤਾਂ ਜੋ ਅਸੀਂ ਆਪਣੀ ਨੌਜਵਾਨ ਪੀੜ੍ਹੀ ਨੂੰ ਸੰਭਾਲ ਸਕੀਏ ਅਤੇ ਸਿੱਖੀ ਸਰੂਪ ਅਤੇ ਕਿਰਦਾਰ ਵਾਲਾ ਬਣ ਸਕੀਏ। ■

# ਅੰਮ੍ਰਿਤ: ਸੰਕਲਪ ਤੇ ਸੰਸਕਾਰ

*-ਡਾ. ਰੂਪ ਸਿੰਘ**

ਮਨੁੱਖ ਇਕ ਚੇਤਨ ਸਮਾਜਿਕ ਪ੍ਰਾਣੀ ਹੈ। ਇਸ ਲਈ ਜਿੱਥੇ ਉਹ ਸਮਾਜਿਕ, ਆਰਥਿਕ ਤੇ ਰਾਜਨੀਤਕ ਸੁਤੰਤਰਤਾ ਲੋਚਦਾ ਹੈ, ਉੱਥੇ ਉਸ ਦੀ ਪ੍ਰਬਲ ਖਾਹਿਸ਼ ਇਹ ਵੀ ਹੈ ਕਿ ਉਹ ਮੌਤ ਤੋਂ ਸੁਤੰਤਰ ਹੋਵੇ, ਭਾਵ ਉਸ ਦੇ ਮਨ ਵਿੱਚੋਂ ਮੌਤ ਦਾ ਭਿਆਨਕ ਡਰ ਖਤਮ ਹੋ ਜਾਵੇ। ਸੰਸਾਰ ਦੇ ਵੱਖ-ਵੱਖ ਧਰਮਾਂ ਵਿਚ ਮੌਤ ਦੇ ਭੈਅ ਤੋਂ ਸੁਤੰਤਰ ਕਰ ਦੇਣ ਵਾਲੇ ਪਦਾਰਥ ਨੂੰ ਵੱਖ-ਵੱਖ ਨਾਵਾਂ ਅਧੀਨ ਅੰਕਿਤ ਕੀਤਾ ਗਿਆ ਹੈ। ਯੂਨਾਨ ਦੇ ਮਿਥਿਹਾਸ ਵਿਚ ਨੈਕਟਰ (Nector), ਈਸਾਈ ਧਰਮ ਵਿਚ 'ਜੀਵਨ-ਜਲ', ਇਸਲਾਮ ਵਿਚ 'ਆਬ-ਏ-ਹਯਾਤ' ਅਤੇ ਬ੍ਰਾਹਮਣੀ ਮਤ ਵਿਚ 'ਸੋਮਰਸ' ਤੇ 'ਮਿਊਖ' ਕਿਹਾ ਗਿਆ ਹੈ। ਸਿੱਖ ਧਰਮ ਵਿਚ ਅਜਿਹੇ ਸੰਜੀਵ ਪਦਾਰਥ ਦੇ ਭਾਵ ਨੂੰ ਦਰਸਾਉਣ ਵਾਲੀ ਵਸਤੂ ਨੂੰ 'ਅੰਮ੍ਰਿਤ' ਦੀ ਸੰਗਿਆ ਦਿੱਤੀ ਗਈ ਹੈ।

'ਅੰਮ੍ਰਿਤ' ਸ਼ਬਦ ਭਾਰਤੀ ਧਾਰਮਿਕ ਤੇ ਇਤਿਹਾਸਿਕ ਪਰੰਪਰਾ ਵਿਚ ਵੈਦਿਕ ਕਾਲ ਤੋਂ ਹੀ ਪ੍ਰਚਲਿਤ ਰਿਹਾ ਹੈ। ਵੈਦਿਕ ਸਾਹਿਤ ਵਿਚ ਅਸੱਤ ਤੋਂ ਸੱਤ ਵੱਲ, ਹਨੇਰੇ ਤੋਂ ਰੋਸ਼ਨੀ ਵੱਲ, ਮੌਤ ਤੋਂ ਅਮਰਤਾ ਵੱਲ ਪਹੁੰਚਣ ਲਈ ਇਸ ਭਾਵ ਦੀ ਪ੍ਰਾਰਥਨਾ ਬੜੀ ਪ੍ਰਚਲਿਤ ਰਹੀ ਹੈ।

'ਅੰਮ੍ਰਿਤ' ਸ਼ਬਦ 'ਅ' ਅਤੇ 'ਮ੍ਰਿਤ' ਦਾ ਸੁਮੇਲ ਹੈ। 'ਅ' ਨਾਂਹ ਵਾਚਕ ਹੈ ਅਤੇ 'ਮ੍ਰਿਤ' ਦਾ ਭਾਵ 'ਮੌਤ'। ਇਸ ਪ੍ਰਕਾਰ ਅੰਮ੍ਰਿਤ ਸ਼ਬਦ ਦਾ ਅਰਥ ਹੈ ਮੌਤ ਤੋਂ ਰਹਿਤ। ਅੰਮ੍ਰਿਤ ਉਹ ਪਦਾਰਥ ਹੈ ਜਿਸ ਦੇ ਸੇਵਨ ਕਰਨ ਨਾਲ ਮੌਤ ਨਹੀਂ ਹੁੰਦੀ।[੧]

ਸਿੱਖ ਧਰਮ ਵਿਚ ਅੰਮ੍ਰਿਤ ਇਕ ਸੰਕਲਪ ਵੀ ਹੈ ਤੇ ਰਹਿਤ ਵੀ। ਇਹ ਸੂਖਮ ਵੀ ਹੈ ਤੇ ਸਥੂਲ ਵੀ। ਇਹ ਸਿਧਾਂਤ ਵੀ ਹੈ ਤੇ ਅਮਲ ਵੀ। ਇਸ ਦਾ ਸੰਬੰਧ ਗੁਰਬਾਣੀ ਨਾਲ ਵੀ ਹੈ ਤੇ ਸਿੱਖ ਇਤਿਹਾਸ ਨਾਲ ਵੀ। ਸਿੱਖ ਧਰਮ ਦੇ ਇਸ ਮਹੱਤਵਪੂਰਨ ਸੰਕਲਪ ਅਤੇ ਸੰਸਕਾਰ ਨੂੰ ਸਮਝਣ ਲਈ, ਸਾਡੇ ਲਈ ਲਾਭਕਾਰੀ ਹੋਵੇਗਾ ਕਿ ਇਸ ਦੀ ਵਿਚਾਰ ਹੇਠਾਂ ਦਿੱਤੇ ਪੱਖਾਂ ਤੋਂ ਕਰੀਏ:

੧) ਅੰਮ੍ਰਿਤ ਨਾਮ।
੨) ਅੰਮ੍ਰਿਤ ਗੁਰ ਦੀਖਿਆ।
੩) ਅੰਮ੍ਰਿਤ ਪੰਜ ਕਕਾਰੀ ਰਹਿਤ।

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

**੧. ਅੰਮ੍ਰਿਤ ਨਾਮ:** ਗੁਰਮਤਿ ਦੀ ਸਮੁੱਚੀ ਵਿਚਾਰਧਾਰਾ ਦਾ ਆਧਾਰ ਪਾਵਨ ਗੁਰਬਾਣੀ ਹੈ। ਗੁਰਬਾਣੀ ਵਿਚ 'ਅੰਮ੍ਰਿਤ' ਇਕ ਤਕਨੀਕੀ ਸ਼ਬਦ ਹੈ, ਜਿਸ ਦੇ ਨਿਸ਼ਚਿਤ ਅਰਥ ਹਨ ਪਰ ਇਸ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਬਹੁਤ ਥਾਈਂ ਤਦਭਵ ਰੂਪ ਵਿਚ ਵੀ ਹੋਈ ਮਿਲਦੀ ਹੈ। ਇੱਥੋਂ ਤਕ ਕਿ ਗੁਰਬਾਣੀ ਨੂੰ ਅੰਮ੍ਰਿਤ ਦੀ ਸੰਗਿਆ ਦਿੱਤੀ ਗਈ ਹੈ। ਗੁਰਵਾਕ ਹੈ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥ (ਪੰਨਾ ੯੮੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਮ੍ਰਿਤ ਸ਼ਬਦ ਦੀ ਵਰਤੋਂ ਮੁੱਖ ਰੂਪ ਵਿਚ ਹੇਠਾਂ ਦਿੱਤੇ ਅਰਥਾਂ ਵਿਚ ਹੋਈ ਮਿਲਦੀ ਹੈ:

੧. ਸਮੁੰਦਰ ਮੰਥਨ ਸਮੇਂ ਪ੍ਰਾਪਤ ਚੌਦਾਂ ਰਤਨਾਂ ਵਿੱਚੋਂ ਇਕ।
੨. ਨਾਮ-ਰਸ, ਆਤਮ-ਰਸ, ਪ੍ਰਭੂ-ਮਿਲਾਪ ਦਾ ਅਨੰਦ।
੩. ਮਿੱਠਾ ਰਸ।
੪. ਪਾਣੀ।
੫. ਮੁਕਤੀ।
੬. ਦੁੱਧ।
੭. ਸੋਨਾ।
੮. ਆਤਮਿਕ ਸਰੂਰ ਦੇਣ ਵਾਲੇ ਬਚਨ।
੯. ਆਤਮਿਕ ਸਰੂਰ ਦੇਣ ਵਾਲਾ ਅੰਮ੍ਰਿਤ ਰਸ।[੨]

ਨਾਮ ਅਤੇ ਸ਼ਬਦ, ਅੰਮ੍ਰਿਤ ਦੇ ਸਮਾਨਾਰਥਕ ਸ਼ਬਦ ਹਨ। ਅੰਮ੍ਰਿਤ ਨਾਮ ਹੈ। ਅੰਮ੍ਰਿਤ ਗੁਰੂ ਦੀ ਬਾਣੀ ਹੈ। ਅੰਮ੍ਰਿਤ ਗੁਰੂ ਦਾ ਸ਼ਬਦ ਹੈ। ਇਸ ਤਰ੍ਹਾਂ ਗੁਰੂ ਸਾਹਿਬ ਨੇ ਅਮਰਤਾ ਪ੍ਰਦਾਨ ਕਰਨ ਵਾਲੀ ਸ਼ਕਤੀ ਨੂੰ 'ਨਾਮ' ਹੀ ਮੰਨਿਆ ਹੈ। ਸੋ ਗੁਰਬਾਣੀ ਅਨੁਸਾਰ ਨਾਮ ਹੀ ਅੰਮ੍ਰਿਤ ਹੈ:

*-ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥*
*ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ॥ (ਪੰਨਾ ੩੧੮)*
*-ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ॥*
*ਨਾਨਕ ਗੁਰਮੁਖਿ ਜਿਨ੍ ਪੀਆ ਤਿਨ੍ ਬਹੁੜਿ ਨ ਲਾਗੀ ਆਇ॥ (ਪੰਨਾ ੧੨੮੩)*
*-ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ॥*
*ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ॥ (ਪੰਨਾ ੧੨੫੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਬਾਣੀ ਵਿੱਚੋਂ ਵੀ ਭਗਤ ਕਬੀਰ ਜੀ, ਭਗਤ ਜੈ ਦੇਵ ਜੀ, ਭਗਤ ਭੀਖਣ ਜੀ, ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ ਤੇ ਭਗਤ ਤ੍ਰਿਲੋਚਨ ਜੀ ਨੇ ਵੀ ਅੰਮ੍ਰਿਤ ਸ਼ਬਦ ਦੀ ਵਰਤੋਂ ਪਰਮਾਤਮਾ ਦੇ ਨਾਮ ਦੇ ਭਾਵ ਵਿਚ ਹੀ ਕੀਤੀ ਹੈ। ਭਗਤ ਭੀਖਣ ਜੀ ਦਾ ਸੋਰਠਿ ਰਾਗ ਵਿਚ ਅਤੇ ਭਗਤ ਜੈਦੇਵ ਜੀ

ਦੇ ਗੂਜਰੀ ਰਾਗ ਵਿਚ ਅੰਕਿਤ ਇਹ ਸ਼ਬਦ ਉਪਰੋਕਤ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਹਨ:

*-ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ (ਪੰਨਾ ੬੫੯)*
*-ਕੇਵਲ ਰਾਮ ਨਾਮ ਮਨੋਰਮੰ॥ ਬਦਿ ਅੰਮ੍ਰਿਤ ਤਤ ਮਇਅੰ॥*
*ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥ (ਪੰਨਾ ਪ੨੬)*

ਸੋ, ਗੁਰਮਤਿ ਅਨੁਸਾਰ ਉਪਰੋਕਤ ਦਰਸਾਏ ਨਾਮ-ਰੂਪੀ ਅੰਮ੍ਰਿਤ ਦਾ ਸੇਵਨ ਕਰਨ ਨਾਲ ਸਦ-ਜੀਵਨ ਦੀ ਪ੍ਰਾਪਤੀ ਹੁੰਦੀ ਹੈ। ਭਾਵ ਜੋ ਅਜਿਹੇ ਨਾਮ-ਰੂਪੀ ਅੰਮ੍ਰਿਤ ਨੂੰ ਪ੍ਰਾਪਤ ਕਰ ਲੈਂਦਾ ਹੈ ਉਹ ਪਰਮ-ਪਦਵੀ ਨੂੰ ਪ੍ਰਾਪਤ ਕਰ ਲੈਂਦਾ ਹੈ। ਗੁਰਵਾਕ ਹੈ:

*ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥ (ਪੰਨਾ ੨੮੭)*
*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*
*(ਪੰਨਾ ੪੯੬)*

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਸ ਨਾਮ-ਰੂਪੀ ਅੰਮ੍ਰਿਤ ਦਾ ਸੇਵਨ ਕਰਨ ਨਾਲ ਹੀ ਮਨੁੱਖ ਸਰੀਰਕ ਤੌਰ 'ਤੇ ਅਮਰ ਹੋ ਜਾਂਦਾ ਹੈ? ਕੀ ਉਸ ਦੀ ਸਰੀਰਕ ਮੌਤ ਨਹੀਂ ਹੁੰਦੀ? ਪਰ ਗੁਰਮਤਿ ਸਰੀਰਕ ਅਮਰਤਾ ਨੂੰ ਪ੍ਰਵਾਨ ਨਹੀਂ ਕਰਦੀ। ਗੁਰਬਾਣੀ ਅਨੁਸਾਰ ਇਹ ਸਰੀਰ ਬਿਨਸਨਹਾਰ ਹੈ ਤੇ ਇਕ ਨਾ ਇਕ ਦਿਨ ਇਸ ਨੇ ਖਤਮ ਹੋ ਜਾਣਾ ਹੈ। ਗੁਰਬਾਣੀ ਅਨੁਸਾਰ ਅੰਮ੍ਰਿਤ ਮਨੁੱਖ ਨੂੰ ਆਤਮਿਕ ਸ਼ਾਂਤੀ ਦਿਵਾਉਂਦਾ ਹੈ। ਨਾਮ-ਰੂਪੀ ਅੰਮ੍ਰਿਤ ਦੀ ਪ੍ਰਾਪਤੀ ਨਾਲ ਮਨੁੱਖ ਆਵਾ-ਗਵਨ ਤੋਂ ਮੁਕਤ ਹੋ ਜਾਂਦਾ ਹੈ। ਇਸ ਦੇ ਸੇਵਨ ਨਾਲ ਮਨੁੱਖ ਨੂੰ ਆਤਮਿਕ ਸੁਤੰਤਰਤਾ ਪ੍ਰਾਪਤ ਹੋ ਜਾਂਦੀ ਹੈ।

ਗੁਰਬਾਣੀ ਇਕ ਪਰਮਾਤਮਾ ਨੂੰ ਮੰਨਣ ਦਾ ਹੁਕਮ ਕਰਦੀ ਹੈ। ਇਹੀ ਕਾਰਨ ਹੈ ਕਿ ਗੁਰਬਾਣੀ ਵਿਚ ਬ੍ਰਾਹਮਣੀ ਮਤ ਵਾਲੀ ਅੰਮ੍ਰਿਤ ਦੀ ਅਗੇਰੀ ਵੰਡ ਨਹੀਂ ਮਿਲਦੀ। ਗੁਰਮਤਿ ਅਨੁਸਾਰ ਅੰਮ੍ਰਿਤ ਇਕ ਹੀ ਹੈ ਕਿਉਂਕਿ ਪ੍ਰਭੂ ਦਾ ਨਾਮ ਇਕ ਹੈ। ਇਹ ਨਾਮ-ਰੂਪੀ ਅੰਮ੍ਰਿਤ ਸਮੁੱਚੀ ਮਾਨਵ ਜਾਤੀ ਲਈ ਇਕ ਹੀ ਹੈ ਦੂਸਰਾ ਨਹੀਂ। ਸ੍ਰੀ ਗੁਰੂ ਅੰਗਦ ਦੇਵ ਜੀ ਅੰਮ੍ਰਿਤ ਦੀ ਇਕਾਈ ਇਸ ਤਰ੍ਹਾਂ ਪ੍ਰਗਟ ਕਰਦੇ ਹਨ:

*ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥ (ਪੰਨਾ ੧੨੩੮)*

ਇਸ ਨਾਮ-ਰੂਪੀ ਅੰਮ੍ਰਿਤ ਦਾ ਪ੍ਰਾਪਤੀ ਸ੍ਰੋਤ ਕੀ ਹੈ? ਇਸ ਦੀ ਪ੍ਰਾਪਤੀ ਦਾ ਸਾਧਨ ਕੀ ਹੈ? ਸਾਮੀ ਵਿਚਾਰਧਾਰਾ ਦੀ ਇਤਿਹਾਸਿਕ ਪਰੰਪਰਾ ਅਨੁਸਾਰ ਆਬ-ਏ-ਹਯਾਤ ਦਾ ਕੁੰਡ ਅੰਧ ਮਹਾਂ-ਸਾਗਰ ਵਿਚ ਹੈ। ਇਸ ਤਰ੍ਹਾਂ ਹੀ ਬ੍ਰਾਹਮਣੀ ਮਤ ਅਨੁਸਾਰ ਅੰਮ੍ਰਿਤ ਦਾ ਸ੍ਰੋਤ ਜਾਂ ਪ੍ਰਾਪਤੀ ਸਥਾਨ ਖੀਰ ਸਮੁੰਦਰ ਹੈ ਪਰ ਇਹ ਦੋਵੇਂ ਵਿਚਾਰ ਮਿਥਿਹਾਸ 'ਤੇ ਹੀ ਆਧਾਰਿਤ ਹਨ। ਇਹੀ ਕਾਰਨ ਹੈ ਕਿ ਗੁਰਮਤਿ ਇਨ੍ਹਾਂ ਮਿਥਿਹਾਸਿਕ ਤੇ ਦਲੀਲ-ਵਿਹੂਣੇ ਵਿਚਾਰਾਂ ਨਾਲ ਸਹਿਮਤ ਨਹੀਂ।

ਗੁਰਮਤਿ ਨੇ ਇਸ ਨਾਮ-ਰੂਪੀ ਅੰਮ੍ਰਿਤ ਦਾ ਕੁੰਡ ਮਨੁੱਖ ਦੇ ਸਰੀਰ ਵਿਚ ਹੀ ਦੱਸਿਆ ਹੈ। ਸਰੀਰ-ਰੂਪੀ ਸਮੁੰਦਰ ਨੂੰ ਰਿੜਕਣ ਨਾਲ ਇਸ ਅੰਮ੍ਰਿਤ ਦੀ ਪ੍ਰਾਪਤੀ ਹੋ ਸਕਦੀ ਹੈ ਪਰ ਸਰੀਰ-ਰੂਪੀ ਸਮੁੰਦਰ ਨੂੰ ਰਿੜਕਣ ਲਈ ਗੁਰੂ-ਕਿਰਪਾ ਦੀ ਜ਼ਰੂਰਤ ਹੈ। ਲੋੜ ਹੈ, ਗੁਰੂ-ਕਿਰਪਾ ਦੇ ਪਾਤਰ ਬਣਨ ਦੀ ਨਾ ਕਿ ਬਾਹਰ ਭੱਜਣ ਦੀ:

*ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥* (ਪੰਨਾ ੧੨੩੮)

ਅਤੇ ਇਸ ਅੰਮ੍ਰਿਤ ਨੂੰ ਪ੍ਰਾਪਤ ਕਰਨ ਦੀ ਵਿਧੀ ਸ੍ਰੀ ਗੁਰੂ ਨਾਨਕ ਸਾਹਿਬ ਇਸ ਸ਼ਬਦ ਰਾਹੀਂ ਦਰਸਾਉਂਦੇ ਹਨ:

*ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥* (ਪੰਨਾ ੭੨੮)

**੨. ਅੰਮ੍ਰਿਤ ਗੁਰਦੀਖਿਆ:** ਅੰਮ੍ਰਿਤ ਦਾ ਦੂਸਰਾ ਮਹੱਤਵਪੂਰਨ ਪੱਖ ਅੰਮ੍ਰਿਤ ਗੁਰਦੀਖਿਆ ਦਾ ਹੈ, ਜਿਸ ਦਾ ਸੰਬੰਧ ਮੁੱਖ ਰੂਪ ਵਿਚ ਅੰਮ੍ਰਿਤ ਸੰਸਕਾਰ ਨਾਲ ਹੈ। ਸਿੱਖ ਧਰਮ ਸੰਸਾਰ ਦਾ ਇਕ ਵਿਲੱਖਣ ਧਰਮ ਹੈ। ਇਸ ਦੀ ਉਮਰ ਭਾਵੇਂ ਲੰਬੀ ਨਹੀਂ ਪਰ ਇਸ ਦੇ ਸਿਧਾਂਤ ਬੜੇ ਮਹੱਤਵਪੂਰਨ, ਅਮਰ ਅਤੇ ਵਿਸ਼ਾਲ ਹਨ। ਅੰਮ੍ਰਿਤ ਗੁਰਦੀਖਿਆ ਦੇ ਸਿਧਾਂਤ ਦਾ ਵੀ ਆਪਣਾ ਹੀ ਇਤਿਹਾਸ ਤੇ ਮਹੱਤਤਾ ਹੈ। ਸਿੱਖ ਧਰਮ ਦੇ ਇਸ ਮਹੱਤਵਪੂਰਨ ਪੱਖ ਨੂੰ ਸਮਝਣ ਲਈ ਸਹਾਇਕ ਹੋਵੇਗਾ ਕਿ ਇਹ ਜਾਣਿਆ ਜਾਵੇ ਕਿ ਦੂਸਰੇ ਧਰਮਾਂ ਵਿਚ ਇਸ ਦਾ ਕੀ ਸਥਾਨ ਹੈ?

ਸੰਸਾਰ ਦੇ ਵੱਖ-ਵੱਖ ਧਰਮਾਂ ਵਿਚ ਧਰਮ ਪ੍ਰਵੇਸ਼ ਦੇ ਵੱਖ-ਵੱਖ ਸੰਸਕਾਰ ਪਾਏ ਜਾਂਦੇ ਹਨ। ਕਿਸੇ ਵੀ ਧਰਮ ਦਾ ਮੈਂਬਰ ਬਣਨ ਲਈ ਉਸ ਧਰਮ ਦੇ ਧਾਰਮਿਕ ਸੰਸਕਾਰ ਕਰਨੇ ਜ਼ਰੂਰੀ ਹਨ। ਅਰੰਭਿਕ ਧਾਰਮਿਕ ਰਸਮਾਂ ਤੋਂ ਬਿਨਾਂ ਕੋਈ ਵੀ ਵਿਅਕਤੀ ਸੰਬੰਧਿਤ ਧਰਮ ਦਾ ਮੈਂਬਰ ਨਹੀਂ ਬਣ ਸਕਦਾ।

ਈਸਾਈ ਭਾਈਚਾਰੇ ਦਾ ਮੈਂਬਰ ਬਣਨ ਲਈ 'ਬਪਤਿਸਮਾਂ' ਦੀ ਰਸਮ ਕਰਨੀ ਪੈਂਦੀ ਹੈ। ਬਪਤਿਸਮਾਂ ਦੀ ਪ੍ਰਾਪਤੀ ਹੀ ਈਸਾ ਤੇ ਪ੍ਰਭੂ ਦੀ ਦ੍ਰਿਸ਼ਟੀ ਵਿਚ ਪ੍ਰਵਾਨ ਹੋਣਾ ਹੈ। ਇਸ ਸਬੰਧ ਵਿਚ ਪਵਿੱਤਰ ਬਾਈਬਲ ਦਾ ਹੇਠ ਅੰਕਿਤ ਵਿਚਾਰ ਬੜਾ ਮਹੱਤਵਪੂਰਨ ਹੈ:

"ਤੁਹਾਡੇ ਵਿੱਚੋਂ ਹਰ ਕੋਈ, ਆਪਣੇ ਪਾਪਾਂ ਤੋਂ ਮੁੜੇ ਅਤੇ ਯਿਸੂ ਮਸੀਹ ਦੇ ਨਾਂ 'ਤੇ ਬਪਤਿਸਮਾਂ ਲਏ, ਤਾਂ ਜੋ ਤੁਹਾਡੇ ਪਾਪ ਮੁਆਫ ਹੋ ਜਾਣ। ਇਸ ਤੋਂ ਤੁਹਾਨੂੰ ਪਵਿੱਤਰ ਆਤਮਾ ਵਰਦਾਨ ਦੇ ਤੌਰ 'ਤੇ ਮਿਲੇਗੀ।"[੩]

ਇਸਲਾਮ ਵਿਚ ਜ਼ੁਬਾਨੀ ਇਕਰਾਰ ਨੂੰ ਕਾਫੀ ਥਾਂ ਦਿੱਤੀ ਗਈ ਹੈ ਅਤੇ ਇਸਲਾਮ ਦੇ ਮੈਂਬਰ ਬਣਨ ਲਈ ਬਪਤਿਸਮਾਂ ਵਰਗੀ ਕੋਈ ਰਸਮ ਨਹੀਂ ਕਰਨੀ ਪੈਂਦੀ।

"ਪਰਮਾਤਮਾ ਦੀ ਏਕਤਾ ਅਤੇ ਨਬੀਆਂ ਦੀ ਲੜੀ, ਜਿਸ ਵਿਚ ਮੁਹੰਮਦ

ਸਾਹਿਬ ਆਖਰੀ ਨਬੀ ਸਨ, ਇਸਲਾਮ ਦੇ ਬੁਨਿਆਦੀ ਭਾਗ ਹਨ। ਜਿਹੜੇ ਉਨ੍ਹਾਂ ਨੂੰ ਪ੍ਰਵਾਨ ਕਰਦੇ ਹਨ ਉਹ ਮੁਸਲਮਾਨ ਹਨ।"[੪]

ਬ੍ਰਾਹਮਣੀ ਮਤ ਵਿਚ 'ਉਪਨਇਆਨ' ਦੀ ਰੀਤੀ ਬੱਚੇ ਨੂੰ ਬ੍ਰਹਮਚਰਯ ਜੀਵਨ ਵਿਚ ਪ੍ਰਵੇਸ਼ ਕਰਵਾਉਂਦੀ ਹੈ। ਇਹ ਇਕ ਨਵ-ਜੀਵਨ ਦੀ ਪ੍ਰਤੀਕ ਹੈ।

"ਅਥਰਵਵੇਦ ਅਨੁਸਾਰ ਅਧਿਆਪਕ ਬੱਚੇ ਨੂੰ ਨਵ-ਜਨਮ ਦਿੰਦਾ ਹੈ। ਜਦੋਂ ਉਹ ਉਸ ਦੇ ਮੋਢੇ 'ਤੇ ਹੱਥ ਰੱਖਦਾ ਹੈ ਤੇ ਤੀਜੇ ਦਿਨ ਬੱਚੇ ਦਾ ਜਨਮ ਬ੍ਰਾਹਮਣ ਦੇ ਰੂਪ ਵਿਚ ਪੁਨਰ ਜਨਮ ਹੁੰਦਾ ਹੈ। ਇਹ ਪੁਨਰ ਜਨਮ ਇਕ ਅਧਿਆਤਮਿਕ ਜਨਮ ਹੁੰਦਾ ਹੈ।"[੫]

ਉੱਪਰ ਸੰਸਾਰ ਦੇ ਚਾਰ ਮੁੱਖ ਧਰਮਾਂ ਦੀ ਅਰੰਭਿਕ ਸੰਸਕਾਰਾਂ ਸਬੰਧੀ ਸੰਖੇਪ ਵਿਚਾਰ 'ਚ ਦਰਸਾਇਆ ਗਿਆ ਹੈ। ਗੁਰਦੀਖਿਆ ਸੰਸਕਾਰ ਹਰ ਧਰਮ ਵਿਚ ਹੀ ਮਿਲਦਾ ਹੈ। ਜਿਸ ਅਨੁਸਾਰ ਵਿਅਕਤੀ ਨੂੰ ਧਰਮ ਵਿਚ ਪ੍ਰਵੇਸ਼ ਕਰਵਾਇਆ ਜਾਂਦਾ ਹੈ। ਇਸ ਤਰ੍ਹਾਂ ਜੋ ਮਾਨਵ ਸਿੱਖ ਧਰਮ ਦਾ ਮੈਂਬਰ ਬਣਨਾ ਚਾਹੁੰਦਾ ਹੈ ਉਸ ਨੂੰ ਅੰਮ੍ਰਿਤ-ਸੰਸਕਾਰ ਰਾਹੀਂ, ਸਿੱਖ ਧਰਮ ਵਿਚ ਪ੍ਰਵੇਸ਼ ਕਰਵਾਇਆ ਜਾਂਦਾ ਹੈ। ਅੰਮ੍ਰਿਤ ਗੁਰਦੀਖਿਆ ਦਾ ਸੰਸਕਾਰ ਸ੍ਰੀ ਗੁਰੂ ਨਾਨਕ ਸਾਹਿਬ ਦੁਆਰਾ 'ਚਰਨਾਮ੍ਰਿਤ' ਦੇ ਰੂਪ ਵਿਚ ਕੀਤਾ ਗਿਆ। ਸ੍ਰੀ ਗੁਰੂ ਨਾਨਕ ਸਾਹਿਬ 'ਚਰਨਾਮ੍ਰਿਤ' ਦੀ ਰੀਤ ਦੁਆਰਾ ਆਪਣੇ ਸ਼ਿਸ਼ਾਂ ਨੂੰ ਆਪਣੇ ਧਰਮ ਵਿਚ ਪ੍ਰਵੇਸ਼ ਕਰਵਾਉਂਦੇ ਸਨ। ਇਸ ਸਬੰਧ ਵਿਚ ਜਾਣਕਾਰੀ ਸਾਨੂੰ ਭਾਈ ਗੁਰਦਾਸ ਜੀ ਪਾਸੋਂ ਪ੍ਰਾਪਤ ਹੁੰਦੀ ਹੈ:

*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ। (ਵਾਰ ੧:੨੩)*

ਸਮੇਂ ਦੀ ਮੰਗ ਅਨੁਸਾਰ ਗੁਰੂ ਦਸਮ ਪਾਤਸ਼ਾਹ ਜੀ ਨੇ ੧੬੯੯ ਈ: ਦੀ ਵੈਸਾਖੀ ਨੂੰ ਇਸ ਮਰਯਾਦਾ ਵਿਚ ਇਕ ਹੋਰ ਪਰਿਵਰਤਨ ਲਿਆਂਦਾ। ਗੁਰੂ ਜੀ ਨੇ ਇਸ ਮਰਯਾਦਾ ਨੂੰ 'ਖੰਡੇ' ਦੀ 'ਪਾਹੁਲ' ਵਿਚ ਬਦਲ ਦਿੱਤਾ। ਗੁਰੂ ਜੀ ਨੇ ਸਿਰਫ ਵਿਧੀ ਹੀ ਪਰਿਵਰਤਨ ਕੀਤੀ ਨਾ ਕਿ ਸਿਧਾਂਤ। ਪ੍ਰਮੁੱਖਤਾ ਫੇਰ ਗੁਰਬਾਣੀ ਨੂੰ ਹੀ ਦਿੱਤੀ ਗਈ। ਵਿਧੀ ਵਿਚ ਪਰਿਵਰਤਨ ਲਿਆਉਣਾ ਸਮੇਂ ਦੀ ਨਬਜ਼ ਨੂੰ ਪਛਾਣਨ ਦੇ ਤੁਲ ਸੀ। ਭਾਵ ਸਮੇਂ ਦੀ ਲੋੜ ਹੀ ਅਜਿਹੀ ਸੀ। ਇਸ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਹੋਏ ਸਿਰਦਾਰ ਕਪੂਰ ਸਿੰਘ ਜੀ ਲਿਖਦੇ ਹਨ:

"ਖੰਡੇ ਦਾ ਅੰਮ੍ਰਿਤ ਭਾਵੇਂ ਗੁਰਦੀਖਿਆ ਦਾ ਪਰੀਵਰਤਨ ਰੂਪ ਸੀ ਪਰ ਕੋਈ ਨਵਾਂ ਸਿਧਾਂਤ ਨਹੀਂ ਜਿਸ ਦੀ ਵਰਤੋਂ ਪਹਿਲੇ ਗੁਰੂ ਕਰਦੇ ਆ ਰਹੇ ਸਨ ਪਰ ਅਜਿਹਾ ਪਰੀਵਰਤਨ ਸਮੇਂ ਅਤੇ ਅਸਥਾਨ ਤੇ ਉਸ ਸਮੇਂ ਦੀ ਨਿਘਰੀ ਹੋਈ ਮਨੁੱਖਤਾ ਦੀ ਸਥਿਤੀ ਦੇ ਪ੍ਰਸੰਗ ਵਿਚ ਯੋਗ ਸੀ।"[੬]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਗਤੀ ਤੇ ਸ਼ਕਤੀ ਦਾ ਸੁਮੇਲ ਕੀਤਾ ਸੀ। ਇਸ ਸਿਧਾਂਤ ਨੂੰ ਮਜ਼ਬੂਤ ਤੇ ਸੰਜੀਵ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ

ਅੰਮ੍ਰਿਤ (ਖੰਡੇ ਦੀ ਪਾਹੁਲ) ਰਾਹੀਂ ਪ੍ਰਪੱਕ ਕਰ ਦਿੱਤਾ। ਖੰਡੇ ਦੀ ਪਾਹੁਲ ਨੇ ਨਿਰਮਲ ਪੰਥ ਨੂੰ ਖਾਲਸਾ ਪੰਥ ਦਾ ਰੂਪ ਦਿੱਤਾ।

ਇਹ ਖੰਡੇ ਦੀ ਪਾਹੁਲ ਹੀ ਸੀ ਜਿਸ ਨੇ ਗੁਰੂ-ਚੇਲਾ ਦੀ ਅਭੇਦਤਾ ਨੂੰ ਜਨਮ ਦਿੱਤਾ। ਜ਼ਾਤੀ-ਭਿੰਨਤਾ ਨੂੰ ਖਤਮ ਕੀਤਾ। ਇਸ ਦੇ ਨਾਲ ਹੀ ਦੂਸਰੀ ਕਿਸੇ ਕਿਸਮ ਦੀ ਪਾਹੁਲ ਲੈਣ ਤੋਂ ਸਿੱਖਾਂ ਨੂੰ ਰੋਕਿਆ। ਭਾਈ ਦੇਸਾ ਸਿੰਘ ਜੀ ਨੇ ਗੁਰੂ ਜੀ ਦੇ ਆਸ਼ੇ ਨੂੰ ਇਸ ਤਰ੍ਹਾਂ ਦਰਸਾਇਆ ਹੈ:

*ਪ੍ਰਥਮ ਰਹਤ ਯਹ ਜਾਨ ਪਾਹੁਲ ਖੰਡੇ ਕੀ ਛਕੇ।*
*ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਏ।੬।*

ਸੋ ਸਿਧਾਂਤਕ ਤੌਰ 'ਤੇ ਅੰਮ੍ਰਿਤ ਨਾਮ ਹੈ, ਜਿਸ ਦਾ ਵਾਸਾ ਮਨੁੱਖੀ ਹਿਰਦੇ ਵਿਚ ਹੈ। ਇਸ ਨਾਮ-ਰੂਪੀ ਅੰਮ੍ਰਿਤ ਦੀ ਪ੍ਰਾਪਤੀ ਦਾ ਪਹਿਲਾ ਚਰਨ ਅੰਮ੍ਰਿਤ ਗੁਰ-ਦੀਖਿਆ ਹੈ।

**੩. ਅੰਮ੍ਰਿਤ ਪੰਜ ਕਕਾਰੀ ਰਹਿਤ:** ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਪਾਹੁਲ ਦੀ ਥਾਂ ਖੰਡੇ ਦੀ ਪਾਹੁਲ ਛਕਣ ਲਈ ਆਦੇਸ਼ ਜਾਰੀ ਕੀਤਾ, ਉੱਥੇ ਗੁਰੂ ਜੀ ਨੇ ਪੰਜ-ਕਕਾਰੀ ਰਹਿਤ ਰੱਖਣੀ ਵੀ ਹਰ ਸਿੱਖ ਲਈ ਲਾਜ਼ਮੀ ਕਰ ਦਿੱਤੀ, ਜੋ ਪਹਿਲਾਂ ਨਹੀਂ ਸੀ। ਗੁਰੂ ਜੀ ਨੇ ਰਹਿਤ ਨੂੰ ਪ੍ਰਧਾਨਤਾ ਦਿੱਤੀ। ਗੁਰੂ ਜੀ ਦੇ ਆਸ਼ੇ ਨੂੰ ਰਹਿਤ-ਨਾਮਿਆਂ ਵਿਚ ਇਸ ਤਰ੍ਹਾਂ ਦਰਸਾਇਆ ਹੈ:

*ਰਹਣੀ ਰਹੈ ਸੋਈ ਸਿੱਖ ਮੇਰਾ। ਉਹ ਠਾਕੁਰੁ ਮੈਂ ਉਸ ਕਾ ਚੇਰਾ।...*
*ਰਹਤ ਬਿਨਾ ਨਹਿ ਸਿੰਘ ਕਹਾਵੈ। ਰਹਤ ਬਿਨਾ ਦਰ ਚੋਟਾਂ ਖਾਵੈ॥...੮੮॥*

*(ਰਹਿਤਨਾਮਾ, ਭਾਈ ਦੇਸਾ ਸਿੰਘ)*

ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਅੰਮ੍ਰਿਤ ਨਾਮ ਹੈ ਜਿਸ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਦੁਆਰਾ ਹੁੰਦੀ ਹੈ। ਨਾਮ-ਰੂਪੀ ਅੰਮ੍ਰਿਤ ਪ੍ਰਾਪਤ ਕਰਨ ਤੋਂ ਪਹਿਲਾਂ ਗੁਰੂ ਵਾਲੇ ਬਣਨਾ ਪੈਂਦਾ ਹੈ। ਗੁਰੂ ਵਾਲੇ ਬਣਨ ਦੀ ਵਿਧੀ ਅੰਮ੍ਰਿਤ ਗੁਰਦੀਖਿਆ ਦੀ ਵਿਧੀ ਹੈ, ਜਿਸ ਦੁਆਰਾ ਖੰਡੇ ਦੀ ਪਾਹੁਲ ਛਕ ਕੇ ਪੰਜ-ਕਕਾਰੀ ਰਹਿਤ ਦੇ ਧਾਰਨੀ ਹੋ ਕੇ 'ਸਿੰਘ' ਪਦਵੀ ਨੂੰ ਪਹੁੰਚਿਆ ਜਾ ਸਕਦਾ ਹੈ।

'ਸਿੰਘ' ਪਦਵੀ ਨੂੰ ਪ੍ਰਾਪਤ ਮਨੁੱਖ ਹੀ ਗੁਰਸਿੱਖ ਅਖਵਾ ਸਕਦਾ ਹੈ।

***ਹਵਾਲੇ:***


੧. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਸਫਾ ੭੬.

੨. ਸ. ਬਲਬੀਰ ਸਿੰਘ, *ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਸਫਾ ੨੫੧.

੩. *ਪਵਿੱਤਰ ਬਾਈਬਲ*, ਸਫਾ ੩੨੫.

੪. *ਸੰਸਾਰ ਦੇ ਮੁਖ ਧਰਮ*, ਸਫਾ ੧੨੫.

੫. *ਯਜੁਰਵੇਦ ਵੇਦ ਮੰਡਲ ੧੧ਵੇਂ ਦਾ ਪਹਿਲਾ ਅਧਿਆਏ।*

੬. ਸਿਰਦਾਰ ਕਪੂਰ ਸਿੰਘ, *ਵਿਸਾਖੀ ਆਫ਼ ਗੁਰੂ ਗੋਬਿੰਦ ਸਿੰਘ*, ਸਫਾ ੭.

# ਸਾਡੇ ਲੰਮੜੇ ਕੇਸ

*-ਪ੍ਰੋ. ਪੂਰਨ ਸਿੰਘ*

ਕੀ ਤੁਸੀਂ ਜਾਣਦੇ ਹੋ ਕਿ ਸਾਡੇ ਲੰਮੜੇ ਕੇਸ, ਚੇਤਨਾ ਦੇ ਸਾਗਰ ਦੀਆਂ ਫਿਰਤੂ ਲਹਿਰਾਂ ਹਨ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚੇਤਨਾ ਦੇ ਸਾਗਰ ਦੀਆਂ ਲਹਿਰਾਂ ਨੂੰ ਇਕੱਠਾ ਕੀਤਾ, ਜਿਵੇਂ ਮਾਂ ਆਪਣੇ ਬੱਚੇ ਦੇ ਕੇਸ ਗੁੰਦਦੀ ਹੈ। ਮਨੁੱਖ ਕੀ ਹੈ? ਚੇਤਨਤਾ ਦਾ ਸਾਗਰ ਹੀ ਤਾਂ ਹੈ। ਮਾਲਕ ਨੇ ਉਨ੍ਹਾਂ ਨੂੰ ਧੋਤਾ, ਕੰਘਾ ਕੀਤਾ ਅਤੇ ਭਵਿੱਖਤ ਮਨੁੱਖਤਾ, ਜੋ ਜਾਤ-ਪਾਤ ਦੇ ਵਿਤਕਰੇ ਤੋਂ ਰਹਿਤ ਹੋਵੇ, ਮਨੁੱਖ ਦੇ ਵਿਚਾਲੇ ਦੇ ਭੇਦ-ਭਾਵ ਤੋਂ ਉੱਪਰ ਉਠੇ ਅਤੇ ਜੋ ਰੂਹਾਨੀ ਭਾਈਚਾਰੇ ਦੀ ਸ਼ਾਂਤੀ ਅਤੇ ਸਦਭਾਵਨਾ ਲਈ ਕੰਮ ਕਰੇ, ਦੇ ਸੰਕਲਪ ਵਜੋਂ ਉਸ ਨੂੰ ਜੂੜੇ ਦਾ ਰੂਪ ਦਿੱਤਾ। ਜੋ ਉਸ ਦਾ ਜੂੜਾ ਰੱਖਦਾ ਹੈ- ਉਹ ਸਭ ਦਾ ਭਰਾ ਹੈ, ਖੁਦਗਰਜ਼ੀ ਦੀ ਮੰਦ-ਭਾਵਨਾ ਤੋਂ ਅਜ਼ਾਦ ਹੈ। ਉਸ ਲਈ ਇਹ ਲਾਜ਼ਮੀ ਹੈ ਕਿ ਉਹ ਨਾ ਹੀ ਕਿਸੇ ਵੱਖਰੀ ਨਸਲ, ਧਰਮ ਦਾ ਹੋਵੇ ਅਤੇ ਨਾ ਹੀ ਲੁੱਟਮਾਰ ਕਰਦੀਆਂ, ਦੂਜੇ ਲੋਕਾਂ ਨੂੰ ਅਧੀਨ ਕਰਨ ਲਈ ਜ਼ੁਲਮ ਕਰਦੀਆਂ ਕੌਮੀ ਗੁੱਟ-ਬੰਦੀਆਂ ਵਿੱਚੋਂ ਹੋਵੇ।

ਅਜਿਹਾ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ। ਉਸ ਦੀ ਫਰਮਾ-ਬਰਦਾਰੀ ਹੀ ਜੀਵਨ ਹੈ। ਉਸ ਮਹਾਨ ਪਿਆਰ ਤੋਂ ਬਾਹਰ ਕੋਈ ਜੀਵਨ ਨਹੀਂ। ਸ੍ਰੀ ਗੁਰੂ ਗੋਬਿੰਦ ਸਿੰਘ ਦੇ ਕੇਸਾਧਾਰੀ ਵੀਰਾਂ ਦਾ ਨਿਸ਼ਾਨਾ ਹੀ ਵੱਖਰਾ ਹੈ, ਸੇਧ ਹੀ ਵੱਖਰੀ ਹੈ, ਉਨ੍ਹਾਂ ਦੀ ਪ੍ਰੇਰਣਾ ਹੀ ਵੱਖਰੀ ਹੈ!

ਸਾਡੇ ਜੀਵਨ ਦੀਆਂ ਸ਼ਰਤਾਂ ਨਾਲ ਇਸ ਦਾ ਕੋਈ ਸੰਬੰਧ ਨਹੀਂ। ਅਸੀਂ ਕੰਡਿਆਂ ਦੀ ਸੇਜ ਜਾਂ ਚਿੱਕੜ ਦੀ ਸੇਜ 'ਤੇ ਇਕੋ ਜਿਹੀ ਖੁਸ਼ੀ ਨਾਲ ਫੁੱਲਾਂ ਵਾਂਗ ਖਿੜਦੇ ਹਾਂ, ਕਿਉਂਕਿ ਉਸ ਦੇ ਸਨਮੁਖ ਹੋਣਾ, ਉਸ ਵਿਚ ਰਹਿਣਾ, ਉਸ ਲਈ ਸਵਾਸ ਲੈਣਾ ਹੀ ਸਾਡਾ ਜੀਵਨ ਹੈ ਅਤੇ ਜੋ ਕੋਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਬਣਨਾ ਚਾਹੁੰਦਾ ਹੋਵੇ, ਆਏ ਅਤੇ ਬਣੇ। ਇਹ ਪਿਆਰ ਹੀ ਜੀਵਨ ਹੈ। ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਕੇਸਾਧਾਰੀਆਂ ਦਾ ਪੰਥ ਹਾਂ, ਸਾਡੇ ਮਨੋਰਥ ਪ੍ਰਾਲਭਦ ਵਾਂਗ ਅਭੇਦ ਹਨ। . . .

ਜਦੋਂ ਉਸ (ਗੁਰੂ) ਨੇ ਮੇਰੇ ਕੇਸਾਂ ਨੂੰ ਛੋਹਿਆ ਤੇ ਅਸੀਸ ਦਿੱਤੀ ਹੈ, ਤਾਂ ਮੈਂ ਪਤਿਤ ਕਿਵੇਂ ਹੋ ਸਕਦਾ ਹਾਂ! ਸਿੱਖ ਤਾਂ ਆਪਣਾ ਸਭ ਕੁਝ ਸਮਰਪਣ ਕਰ ਚੁੱਕਾ ਹੈ। ਮੈਂ ਆਪਣੇ ਕੇਸਾਂ ਵਿਚ ਉਸ ਦੀ ਛੋਹ ਦੀ ਸੁਗੰਧੀ ਸਾਂਭ ਰੱਖੀ ਹੈ। ਪਵਿੱਤਰ ਕੇਸ ਮਰਦ ਜਾਂ ਇਸਤਰੀ ਦੇ ਸੁਹੱਪਣ ਦੇ ਚਿੰਨ੍ਹ ਹਨ। ਆਕਾਸ਼ ਵਿਚ ਫਿਰਦੇ ਬੱਦਲ ਦੇ ਹਿਰਦੇ ਵਿਚ ਬਿਜਲੀ ਦੀ ਚਮਕ ਛੁਪੀ ਹੈ ਅਤੇ ਗੁਰੂ ਸਾਹਿਬਾਂ ਦੀ ਜੀਵਨ-ਚਿਣਗ

ਇਨ੍ਹਾਂ ਕੇਸਾਂ ਦੇ ਜੂੜੇ ਵਿਚ ਹੈ। ਇਹ ਕਹਿਣਾ ਹੈ ਕਿ ਇਨ੍ਹਾਂ ਨੂੰ ਰੱਖਣਾ ਔਖਾ ਹੈ। ਪਰ ਬਿਨਾਂ ਚਾਓ ਦੇ ਜੀਵਨ ਵੀ ਤਾਂ ਵਧੇਰੇ ਦੁਖਦਾਈ ਹੈ। ਸਰੀਰ ਵੀ ਕੋਈ ਘੱਟ ਦੁਖਦਾਈ ਨਹੀਂ। . . . ਜਦੋਂ ਮਨੁੱਖ ਅਜਿਹੀਆਂ ਗੱਲਾਂ ਦਾ ਆਦੀ ਹੋ ਜਾਂਦਾ ਹੈ, ਜਿਵੇਂ ਮਨੁੱਖਾ ਸਰੀਰ ਅਜਿਹੇ ਔਖੇ ਜੀਵਨ ਨਾਲ ਸਹਿਮਤ ਹੋ ਜਾਂਦਾ ਹੈ, ਇਹ ਰੂਹਾਨੀ ਸੁੰਞਾਪਨ ਹੈ। ਕੇਸਾਂ ਨੂੰ ਜੋ ਮਨੁੱਖਤਾ ਦਾ ਰੂਹਾਨੀ ਤਾਜ ਹੈ, ਕੱਟਣ ਬਾਰੇ ਸੋਚਣਾ ਰੱਬ ਅਤੇ ਗੁਰੂ ਨਾਲ ਪਿਆਰ ਦਾ ਦੀਵਾਲੀਆਪਣ ਹੈ। . . .

**ਸਾਬਤ ਸੂਰਤ ਰੱਬ ਦੀ:** ਗੁਰੂ ਨੇ ਸਿੱਖਾਂ ਨੂੰ ਕੇਸਾਂ ਦੀ ਦਾਤ ਬਖਸ਼ੀ ਹੈ। ਉਸ ਨੇ ਆਪਣੀ ਅਗੰਮੀ ਕਾਰੀਗਰੀ ਅਤੇ ਕਰਾਮਾਤ ਜ਼ੁਲਫਾਂ ਦੀ ਇਕ ਲਿਟ ਵਿਚ ਰੱਖ ਦਿੱਤੀ ਹੈ। ਲੋਕ ਕਹਿੰਦੇ ਹਨ ਕਿ ਇਹ ਬਹੁਤ ਹੀ ਅਨੁਚਿਤ ਹੈ। ਸ਼ਾਇਦ ਬਹੁਤ ਭਰਮ-ਪੂਰਨ ਵੀ। ਪਰ ਇਹ ਸੁੱਚਾ-ਵਿਸ਼ਵਾਸ ਮਨੁੱਖ ਦੇ ਤਰਕ ਨਾਲੋਂ ਜੀਵਨ-ਚੰਗਿਆੜੀ ਨੂੰ ਵਧੇਰੇ ਮਘਦਿਆਂ ਰੱਖਦਾ ਹੈ। ਜ਼ੁਲਫਾਂ ਦੀ ਲਿਟ ਦੇ ਸੁੱਚੇ-ਵਿਸ਼ਵਾਸ ਵਿਚ ਉਸ ਅਗੰਮੀ ਵਗਦੇ ਹਿਰਦੇ ਦੀ ਹਕੀਕਤ ਹੈ। ਲਿਟਾਂ ਵਾਲਾ ਈਸਾ, ਯਕੀਨਨ ਤੌਰ 'ਤੇ ਮਨੁੱਖ ਰੂਪ ਵਿਚ, ਇਸਤਰੀ ਦੀ ਕੁੱਖੋਂ ਜਨਮ ਲੈ ਕੇ, ਅੱਜ ਦੇ ਹਜਾਮਤ ਕੀਤੇ ਅਮਰੀਕਨ ਮਨੁੱਖ ਨਾਲੋਂ, ਜਿਸ ਵਿਚ ਡਾਲਰ ਦੀ ਝਲਕ ਵਧੇਰੇ ਪੈਂਦੀ ਹੈ, ਮਿਠ-ਬੋਲੜਾ ਈਸਾ ਮਸੀਹ, ਜਿਹੜਾ ਕਿ ਕਈ ਪੀੜਤ ਹਿਰਦਿਆਂ ਦਾ ਧਰਵਾਸ ਹੈ, ਵਧੇਰੇ ਹੁਸੀਨ ਹੈ। ਪੈਂਡੂਲਮ ਹਿਲਦਾ ਰਹੇਗਾ। ਫੈਸ਼ਨਾਂ ਦੀ ਥਾਂ ਆਖਰ ਮੁੜ ਪਿਆਰ ਲੈ ਲਵੇਗਾ। ਡਾਲਰ ਦੀ ਥਾਂ ਰੱਬ ਲੈ ਲਵੇਗਾ ਜਾਂ ਫਿਰ ਹੋਰਥੇ ਮਨੁੱਖ ਦਾ ਆਰਟ ਹੋਵੇਗਾ ਜਿਹੜਾ ਕਿ ਰੂਹ ਤੇ ਪਿਆਰ ਦੇ ਸੰਗੀਤਾਤਮਕ ਦੈਵੀ ਸੁਖ ਦੇ ਵਧੇਰੇ ਨੇੜੇ ਹੈ। ਇਸ ਕਾਹਲ ਵਿਚ ਮਸ਼ੀਨਾਂ ਨਾਲ ਮਸ਼ੀਨ ਹੋਇਆ ਮਨੁੱਖ ਆਪਣੇ ਆਪੇ,ਪਿਆਰ ਦੇ ਸੋਮੇਂ ਗੁਰੂ ਤੋਂ ਬਹੁਤ ਦੂਰ ਹੈ। ਸਾਡਾ ਸੱਚ, ਹਰ ਗੱਲ 'ਤੇ ਸਿਰ ਫੇਰਨ ਦੇ ਹਿਸਾਬੀ ਬਕਾਏ ਵਾਂਗ ਨਹੀਂ। ਸਾਡਾ ਸੱਚ ਤਾਂ ਕਮਲ 'ਤੇ ਗੁੰਜਾਰ ਪਾ ਰਹੀ ਮਧੂ-ਮੱਖੀ ਵਰਗਾ ਹੈ, ਇਹ ਤਾਂ ਬੱਦਲ ਅਤੇ ਸਵਾਂਤੀ ਬੂੰਦ ਨੂੰ ਟੇਰਦੇ ਬੰਬੀਹੇ, ਹੰਸ ਅਤੇ ਸਰੋਵਰ, ਬੱਚੇ ਅਤੇ ਮਾਂ, ਗਊ ਅਤੇ ਬਛੜੇ ਵਰਗਾ ਹੈ। ਸਾਡੇ ਸ਼ਬਦ ਇਨ੍ਹਾਂ ਰੂਪਕਾਂ 'ਤੇ ਕੇਂਦਰਤ ਹਨ ਅਤੇ ਸਾਰੀ ਮਨੁੱਖੀ ਪੀੜਾ ਇਸ ਅੰਤਰਕਾਲੀਨ ਮਿਲਾਪ ਦੇ ਸਮੇਂ, ਭਾਵੇਂ ਕਈ ਯੁੱਗਾਂ ਬਾਅਦ ਪ੍ਰਾਪਤ ਹੋਏ, ਰੂਪਮਾਨ ਹੋ ਉਠਦੀ ਹੈ, ਉਸ ਦਾ ਮਿਲਾਪ, ਸਾਰੇ ਦੁੱਖ ਹਰ ਲੈਂਦਾ ਹੈ, ਪਰ ਉਸ ਬਿਨਾਂ ਵੀ ਤਾਂ ਸਭ ਦੁੱਖ ਹੀ ਦੁੱਖ ਹੈ। ਉਸ ਦੀ ਮੌਜੂਦਗੀ, ਗੈਰ-ਮੌਜੂਦਗੀ ਦੋਵੇਂ ਇੱਕੋ ਜਿਹੀਆਂ ਅਦੁੱਤੀ ਹਨ।

ਇਸ ਧਰਤ ਦੇ ਹਰਿਮੰਦਰ, ਇਸ ਦੇ ਗੁੰਬਦਾਂ ਅਤੇ ਗੈਲਰੀਆਂ ਵਿਚ ਅਸੰਖਾਂ ਪਿਆਰ-ਵਿਗੁੱਤੀਆਂ ਸਿਮਰਨ ਰੂਪੀ ਮੂਰਤਾਂ ਸਥਾਪਿਤ ਕਰਨਾ ਅਤੇ ਅਜਿਹੀਆਂ ਮੂਰਤਾਂ ਦੇ ਝੁਰਮਟ ਵਿਚ ਵਿਅਕਤੀਗਤ ਸ਼ਾਂਤੀ ਦਾ ਵਾਯੂਮੰਡਲ ਪੈਦਾ ਕਰਨਾ, ਗੁਰੂ ਦੀ ਮਿਹਰ ਦੀ ਨਜ਼ਰ ਨਾਲ ਮਾਨਸ ਤੋਂ ਦੇਵਤੇ ਕੀਤੇ ਰੱਬੀ ਬੰਦਿਆਂ ਦਾ ਆਦਰਸ਼ ਹੈ।

ਨਿਰਸੰਦੇਹ ਇਸ ਸੁਫਨਿਆਂ ਅਤੇ ਨਜ਼ਾਰਿਆਂ ਦੇ ਸਾਮਰਾਜ ਵਿਚ, ਦਵੈਸ਼, ਨਫ਼ਰਤ ਅਤੇ ਕਿਸੇ ਨੂੰ ਨੁਕਸਾਨ ਪਹੁੰਚਾਣ ਦੀ ਭਾਵਨਾ, ਜਿਸ ਨੇ ਪਸ਼ੂ ਬਣੇ ਮਨੁੱਖ ਦੇ ਅੰਦਰ ਘਰ ਕੀਤਾ ਹੋਇਆ ਹੈ, ਕੋਈ ਥਾਂ ਨਹੀਂ।

ਐ ਸਿੱਖ ਨੌਜਵਾਨੋ! ਉਠੋ ਅਤੇ ਆਪਣੇ ਅੰਦਰਲੇ ਨੂੰ ਇਸ ਰੂਹਾਨੀ ਛੱਬੀ ਨਾਲ ਭਰ ਲਵੋ। ਇਹ ਤੁਹਾਨੂੰ ਨੇਕ-ਦਿਲ, ਦਲੇਰ, ਆਜ਼ਾਦ, ਮਖਮੂਰ, ਨਿਸ਼ਕਾਮ, ਫੁੱਲ ਵਰਗਾ, ਸੂਰਜ ਵਰਗਾ ਬਣਾ ਦੇਵੇਗੀ ਇਹ ਤੁਹਾਡੇ ਵਿਚ ਮਿੱਠਤ ਭਰ ਦੇਵੇਗੀ ਅਤੇ ਇਹ ਮਿਠਾਸ ਚੁਪਾਸੇ ਮਿੱਠਤ ਖਲੇਰ ਦੇਵੇਗੀ। ਤੁਹਾਡੇ ਦਰਸ਼ਨ ਕਰ ਕੇ ਸ਼ੇਰ ਤੇ ਲੇਲਾ ਇੱਕੋ ਸਰੋਵਰ (ਤਲਾਅ) ਤੋਂ ਪਾਣੀ ਪੀ ਸਕਣਗੇ। ਤੁਹਾਡੇ 'ਤੇ ਸਦਾ ਬਹਾਰ ਦਾ ਖੇੜਾ ਰਹੇਗਾ। ਤੁਹਾਡੇ ਸਦਾਚਾਰਕ ਸ਼ੀਸ਼ੇ ਵਿੱਚੋਂ ਸ਼ਾਂਤੀ, ਸ਼ੁਭ-ਇੱਛਾ, ਮਿੱਤਰਤਾ, ਪਿਆਰ, ਭਰੱਪਣ, ਜੀਵਨ ਸਾਹਸ ਅਤੇ ਜੀਣ-ਥੀਣ ਦਾ ਚਾਅ ਅਰਥਾਤ ਰੂਹਾਨੀਅਤ ਅਕਸੀ ਹੋਈ ਸ਼ੁਆਵਾਂ (ਕਿਰਨਾਂ) ਸੁੱਟੇਗੀ। ਤੁਹਾਡੇ 'ਤੇ ਸਦਾ-ਬਹਾਰੀ ਖੇੜੇ ਦਾ ਰੰਗ ਰਹੇਗਾ। ਜੀਵਨ ਦੀਆਂ ਦੈਨਿਕ ਔਕੜਾਂ ਸਹਿਜ ਤੇ ਸੁਖਾਵੀਆਂ ਪ੍ਰਤੀਤ ਹੋਣਗੀਆਂ। ਰੱਬ ਦੀ ਭਾਲ ਵਿਚ ਲੋਕ ਜੰਗਲਾਂ ਨੂੰ ਟੁਰ ਪੈਂਦੇ ਹਨ। ਉਨ੍ਹਾਂ ਨੂੰ ਦੱਸ ਦਿਉ ਕਿ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ ਕਿਉਂਕਿ ਗੁਰੂ ਨੇ ਤੁਹਾਨੂੰ ਹੀ ਬਣ (ਕੁਦਰਤ) ਦਾ ਰੂਪ ਦੇ ਦਿੱਤਾ ਹੈ। ਤੁਹਾਨੂੰ ਦੇਖ ਕੇ, ਤੁਹਾਨੂੰ ਆਪ ਨੂੰ ਵੀ ਜੰਗਲਾਂ ਦੀ ਸ਼ਾਂਤੀ ਅਤੇ ਉਨ੍ਹਾਂ ਵਿਚ ਵਗ ਰਹੀਆਂ ਕੂਲ੍ਹਾਂ ਦੀ ਤਾਜ਼ਗੀ, ਜੋ ਹਰੇਕ ਤਕ ਪੁੱਜਣੀ ਚਾਹੀਦੀ ਹੈ, ਦਾ ਅਹਿਸਾਸ ਹੋ ਉਠੇਗਾ, ਤੁਹਾਡੇ ਲੰਮੜੇ ਕੇਸ ਉਨ੍ਹਾਂ ਨੂੰ ਜੰਗਲਾਂ ਦੀ ਛਾਂ ਅਤੇ ਉਸ ਦੇ ਰਹੱਸ ਦਾ ਅਨੁਭਵ ਕਰਾਉਣਗੇ। ■

## ਸ੍ਰੀ ਅਕਾਲ ਤਖਤ ਸਾਹਿਬ ਵਿਖੇ
## ਹਰ ਹਫ਼ਤੇ ਦੋ ਵਾਰ 'ਅੰਮ੍ਰਿਤ ਸੰਚਾਰ'

ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਹਰ ਐਤਵਾਰ ਅਤੇ ਬੁੱਧਵਾਰ ਨੂੰ ਦਿਨ ਦੇ ੧੨ ਵਜੇ **'ਅੰਮ੍ਰਿਤ ਸੰਚਾਰ'** ਹੁੰਦਾ ਹੈ। ਅਭਿਲਾਖੀ ਸੱਜਣ ਠੀਕ ਵਕਤ 'ਤੇ ਪਹੁੰਚ ਕੇ ਲਾਭ ਪ੍ਰਾਪਤ ਕਰ ਸਕਦੇ ਹਨ।

# ਖਾਲਸੇ ਦਾ ਪੰਚ-ਪ੍ਰਧਾਨੀ ਸਿਧਾਂਤ

*-ਪ੍ਰੋ. ਪਿਆਰਾ ਸਿੰਘ 'ਪਦਮ'*

ਸ੍ਰੇਸ਼ਟ ਧਰਮ ਤੇ ਸ੍ਰੇਸ਼ਟ ਰਾਜਨੀਤੀ ਦਾ ਸਦਾ ਇਹ ਯਤਨ ਰਿਹਾ ਹੈ ਕਿ ਵਿਅਕਤੀਵਾਦ ਦੀ ਥਾਂ ਸਮਸਟੀਵਾਦ ਦਾ ਪ੍ਰਚਾਰ ਤੇ ਪ੍ਰਸਾਰ ਹੋਵੇ। ਧਾਰਮਿਕ ਖੇਤਰ ਵਿਚ 'ਹਉਮੈਂ' ਦੀ ਥਾਂ ਸਰਬ ਵਿਆਪੀ ਨਾਮ ਅਤੇ ਰਾਜਨੀਤਕ ਖੇਤਰ ਵਿਚ ਰਾਜਤੰਤਰ ਦੀ ਥਾਂ ਲੋਕਤੰਤਰ ਦਾ ਪੈਗ਼ਾਮ ਸੁਘੜ ਤੇ ਸਾਊ ਮਨੁੱਖ ਦਾ ਸੁਪਨਾ ਰਿਹਾ ਹੈ। ਉਂਵ ਜੇ ਗਹੁ ਨਾਲ ਵੇਖੀਏ ਤਾਂ ਇਕੱਲਾ ਵਿਅਕਤੀ ਆਪਣੇ ਆਪ ਵਿਚ ਹੈ ਹੀ ਕੀ? ਜਨਮ ਤੋਂ ਮਰਨ ਤਕ ਉਹ ਕਿਸੇ ਨਾ ਕਿਸੇ ਆਸਰੇ ਰਹਿੰਦਾ ਹੈ ਅਤੇ ਭਾਈਚਾਰੇ ਦੀ ਉਸ ਨੂੰ ਸਦਾ ਲੋੜ ਹੈ। ਉਹ ਇਕ ਸਮਾਜਿਕ ਪ੍ਰਾਣੀ ਹੈ, ਜੋ ਸਮਾਜ ਬਿਨਾਂ ਇਕ ਖਿਨ ਵੀ ਜੀਅ ਨਹੀਂ ਸਕਦਾ, ਜੇ ਜੀਵੇਗਾ ਤਾਂ ਵਿਕਾਸ ਨਹੀਂ ਕਰ ਸਕਦਾ। ਚਾਹੇ ਖ਼ੁਸ਼ੀ ਹੋਵੇ, ਚਾਹੇ ਗਮੀ, ਉਹ ਉਸ ਨੂੰ ਦੂਜਿਆਂ ਪਾਸ ਪ੍ਰਗਟਾਅ ਕੇ ਹੀ ਸੰਤੁਸ਼ਟਤਾ ਲੱਭਦਾ ਹੈ। ਪਰਵਾਰ, ਭਾਈਚਾਰਕ ਜੀਵਨ ਦਾ ਪਹਿਲਾ ਪੰਘੂੜਾ ਹੈ। ਇਸ ਤੋਂ ਬਾਅਦ ਮਨੁੱਖ ਤਰ੍ਹਾਂ-ਤਰ੍ਹਾਂ ਦੀਆਂ ਸਭਾ-ਸੁਸਾਇਟੀਆਂ ਬਣਾ ਕੇ ਆਪਣੇ ਵਿਅਕਤਿਤਵ ਦੀ ਭਲਾਈ ਲੋਚਦਾ ਹੈ। ਦੂਜੇ ਪਾਸੇ ਜੇ ਉਹ ਨਿਰਾਪੁਰਾ ਵਿਅਕਤੀਵਾਦੀ ਹੋ ਕੇ ਆਪਣੀ ਹਉਮੈਂ ਨੂੰ ਹੀ ਗਲਤ ਪਾਲਦਾ ਜਾਵੇ ਤਾਂ ਇਹ ਸੱਚ-ਮੁਚ ਦੀਰਘ ਰੋਗ ਹੋ ਨਿਬੜਦਾ ਹੈ, ਜੋ ਮਨੁੱਖੀ ਹਸਤੀ ਨੂੰ ਗ੍ਰਸ ਲੈਂਦਾ ਹੈ।

ਗੁਰਮਤਿ ਨੇ ਮਨੁੱਖ ਨੂੰ ਇਸ ਦਲਦਲ ਵਿੱਚੋਂ ਕੱਢਣ ਲਈ ਬੁਨਿਆਦੀ ਗੱਲ ਹੀ ਇਹ ਆਖੀ ਹੈ ਕਿ ਹਉਮੈਂ ਨੂੰ ਤਿਆਗ ਕੇ ਹੁਕਮ ਨੂੰ ਬੁਝ ਕੇ, ਹਉਮੈਂ ਤੋਂ ਛੁਟਕਾਰਾ ਪਾਉਣਾ ਹੀ ਸੱਚਾ ਸੁੱਚਾ ਜੀਵਨ ਮਾਰਗ ਹੈ। ਹੁਕਮ ਮੰਨਣ ਵਾਲਾ ਸਰਵਵਿਆਪੀ ਦ੍ਰਿਸ਼ਟੀਕੋਣ ਰੱਖਦਾ ਹੈ ਜਦੋਂ ਕਿ ਹਉਮੈਂ ਵਾਲਾ ਆਪਣੇ ਤੋਂ ਉਤਾਂਹ ਨਹੀਂ ਉਠ ਸਕਦਾ। ਹਉਮੈਂ ਦੀਆਂ ਗਲਵੱਕੜੀ ਪਾਉਣ ਵਾਲੀਆਂ ਲੰਮੀਆਂ ਬਾਹਾਂ ਨਹੀਂ ਹੁੰਦੀਆਂ, ਸੱਚਾ ਮਾਨਵ-ਵਾਦੀ ਬਣਨ ਲਈ ਹੁਕਮਵਾਦੀ ਬਣਨਾ ਹੀ ਲਾਭਵੰਦ ਹੈ। ਹਉਮੈਂ ਤੇ ਹੁਕਮ ਦਾ ਵਿਰੋਧ ਮਨੁੱਖ ਦੇ ਜਨਮ-ਕਾਲ ਤੋਂ ਹੀ ਚੱਲ ਰਿਹਾ ਹੈ, ਹਉਮੈਂ ਕਹਿੰਦੀ ਹੈ ਕਿ ਮੈਂ ਹੀ ਸਭ ਕੁਝ ਹਾਂ ਤੇ ਮੇਰੀ ਹਰ ਗੱਲ ਠੀਕ ਹੈ, ਹੁਕਮ ਕਹਿੰਦਾ ਹੈ ਕਿ ਤੇਰੇ ਵਰਗੇ ਹੋਰ ਵੀ ਅਸੰਖਾਂ ਹਨ ਤੇ ਉਨ੍ਹਾਂ ਦੀ ਗੱਲ ਵੀ ਸੁਣਨੀ ਚਾਹੀਦੀ ਹੈ। ਹਉਮੈਂ ਦਾ ਸੁਭਾਅ ਅਮੋੜ ਹੈ ਤੇ ਉਹ ਆਪਣੇ ਸੀਮਤ ਘੇਰੇ ਵਿਚ ਫਾਥੀ ਅੰਦਰੋਂ ਅੰਦਰ ਖਿਝਦੀ ਕ੍ਰਿਝਦੀ ਰਹਿੰਦੀ ਹੈ। ਜੋ ਇਹ ਆਪਣੇ ਅਹੰਭਾਵ ਦਾ ਰਾਗ ਤਿਆਗ ਕੇ ਵਿਸ਼ਵਾਨਾਦ ਨਾਲ ਇਕ ਸੁਰ ਹੋ ਜਾਵੇ ਤਾਂ ਇਹ ਸਾਰੀ ਭਟਕਣ ਮੁੱਕ ਸਕਦੀ ਹੈ। ਜੋਤ, ਪਰਮ ਜੋਤ ਦੀ ਅੰਸ਼ ਮਾਤਰ ਹੈ; ਕਿਰਣ, ਸੂਰਜ ਤੋਂ ਭਿੰਨ ਹਸਤੀ ਨਹੀਂ। ਇਹ ਚਾਨਣੀ ਚੰਦਰਮਾ ਦਾ ਹੀ ਆਤਮ ਪ੍ਰਕਾਸ਼ ਹੈ, ਚੰਦ ਬਗੈਰ ਚਾਨਣੀ ਦਾ ਜ਼ਹੂਰ ਸੰਭਵ ਨਹੀਂ।

ਚਾਨਣੀ ਦੀ ਹਉਮੈਂ ਇਕ ਭੁਲੇਖਾ ਹੈ, ਇਕ ਭ੍ਰਾਂਤੀ ਹੈ। ਜੇ ਇਸ ਨੂੰ ਇਹ ਪਤਾ ਲੱਗ ਜਾਵੇ ਕਿ ਚੰਦਰਮਾ ਤੋਂ ਬਗੈਰ ਉਸ ਦੀ ਹਸਤੀ ਹੀ ਨਹੀਂ ਤਾਂ ਇਹ ਆਪਣੇ ਆਪ ਸ਼ਾਂਤ ਹੋ ਸਕਦੀ ਹੈ। ਇਹ ਹਉਮੈਂ ਹੁਕਮ ਦੀ ਬੇਟੀ ਹੈ ਪਰ ਇਸ ਨੂੰ ਖ਼ਬਰ ਨਹੀਂ ਕਿ ਇਸ ਦਾ ਵਜੂਦ ਉਸੇ ਸਾਗਰ ਦਾ ਬੁਲਬੁਲਾ ਹੈ।

ਹੁਕਮ ਨੂੰ ਬੁਝਣ ਦਾ ਭਾਵ ਹੀ ਇਹ ਹੈ ਕਿ ਵਿਅਕਤੀ ਸਮਸ਼ਟੀ ਵਿਚ ਸਮਾ ਜਾਵੇ ਤੇ ਆਤਮਾ ਪਰਮਾਤਮਾ ਹੋ ਜਾਵੇ, ਬੰਦਾ ਸਾਰੀ ਦੁਨੀਆ ਨਾਲ ਇਕ-ਮਿਕ ਹੋ ਜਾਵੇ। ਇਸ ਲਈ ਗੁਰਬਾਣੀ ਵਿਚ ਤਿੰਨ ਵਿਧੀਆਂ ਸਮਝਾਈਆਂ ਗਈਆਂ ਹਨ, ਇਹ ਤਿੰਨ ਵੀ ਨਹੀਂ। ਇਨ੍ਹਾਂ ਦੇ ਰੂਪ ਤਾਂ ਤਿੰਨ ਦਿੱਸਦੇ ਹਨ ਪਰ ਹੈ ਇੱਕ ਹੀ:-

*੧. ਪਰਮੇਸ਼ਰ ਦੀ ਸ਼ਰਨ।*

*੨. ਗੁਰੂ ਦੀ ਸ਼ਰਨ।*

*੩. ਸਾਧ ਸੰਗਤ ਦੀ ਸ਼ਰਨ।*

ਪਰਮੇਸ਼ਰ, ਗੁਰੂ ਤੇ ਸੰਗਤ ਦੀ ਏਕਤਾ ਵੀ ਥਾਂ-ਥਾਂ ਦਰਸਾਈ ਹੈ ਕਿ ਇਹ ਭਿੰਨ-ਭਿੰਨ ਨਹੀਂ। ਪਰਮੇਸ਼ਰ ਦੀ ਸ਼ਰਨ ਦਾ ਭਾਵ ਇਹ ਹੈ ਕਿ ਹਉਮੈਂ ਤਿਆਗ ਕੇ ਸਭ ਨਾਲ ਰਲ-ਮਿਲ ਚੱਲਣਾ। ਕਿਉਂਕਿ ਸ੍ਰਿਸ਼ਟੀ ਉਸ ਤੋਂ ਵੱਖ ਨਹੀਂ:

*-ਸਰਬ ਭੂਤ ਆਪਿ ਵਰਤਾਰਾ॥*
*ਸਰਬ ਨੈਨ ਆਪਿ ਪੇਖਨਹਾਰਾ॥ ਸਗਲ ਸਮਗ੍ਰੀ ਜਾ ਕਾ ਤਨਾ॥ (ਪੰਨਾ ੨੯੪)*
*-ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ*
*ਹਰਿ ਰੂਪੁ ਨਦਰੀ ਆਇਆ॥ (ਪੰਨਾ ੯੨੨)*
*-ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ (ਪੰਨਾ ੪੪੨)*
*-ਪਾਰਬ੍ਰਹਮੁ ਪਰਮੇਸਰੁ ਅਨੂਪੁ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ॥*
*(ਪੰਨਾ ੧੧੫੨)*
*-ਜਿਨਾ ਭਾਣੇ ਕਾ ਰਸੁ ਆਇਆ॥ ਤਿਨ ਵਿਚਹੁ ਭਰਮੁ ਚੁਕਾਇਆ॥*
*ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥*
*(ਪੰਨਾ ੭੨)*

ਸਤਿਸੰਗ ਨਾਮ ਦੇ ਵਖਾਣ ਨਾਲ ਬਣਦੀ ਹੈ, ਵਿਸ਼ਵ ਇਕਸੁਰਤਾ ਇਸ ਦਾ ਬੁਨਿਆਦੀ ਅਨੁਭਵ ਹੈ। ਇਸ ਦੀ ਖੂਬੀ ਵੀ ਇਹੋ ਹੈ ਕਿ ਇਹ ਹਉਮੈਂ ਮੇਟ ਕੇ ਸਭ ਨਾਲ ਇਕ-ਸੁਰ ਕਰ ਦਿੰਦੀ ਹੈ। ਇਹ ਧਰਮ ਦੀ ਉੱਚੀ ਅਵਸਥਾ ਹੈ ਜੋ ਸਾਧ-ਸੰਗ ਦੀ ਕਿਰਪਾ ਦਾ ਫਲ ਹੈ:

*ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ (ਪੰਨਾ ੧੨੯੯)*

ਇਸ ਕਰਕੇ ਸਿੱਖੀ ਵਿਚ ਕੀਰਤਨ ਤੇ ਸਾਧ-ਸੰਗਤ ਨੂੰ ਅਤਿ ਸਰੇਸ਼ਟ ਕਹਿ

ਕੇ ਸਲਾਹਿਆ ਗਿਆ ਹੈ ਤੇ ਇਸੇ ਦੁਆਰੇ ਪਾਰ ਉਤਾਰੇ ਦਾ ਵਿਸ਼ਵਾਸ ਦ੍ਰਿੜ੍ਹਾਇਆ ਹੈ:

*-ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥ (ਪੰਨਾ ੬੪੨)*

*-ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥ (ਪੰਨਾ ੧੦)*

ਇਸ ਤਰ੍ਹਾਂ ਪ੍ਰਭੂ ਦੀ ਸ਼ਰਨ, ਗੁਰਬਾਣੀ ਦੀ ਸ਼ਰਨ ਤੇ ਸਾਧਸੰਗ ਦੀ ਸ਼ਰਨ ਇਕ-ਸਮਾਨ ਕਰਕੇ ਉਪਮਾਈ ਗਈ ਹੈ, ਇਹ ਇਕ-ਦੂਜੇ ਨਾਲ ਅਭੇਦ ਹਨ। ਗੁਰੂ, ਪ੍ਰਭੂ ਨਾਲ ਅਭੇਦ ਹੈ ਤੇ ਸੰਗਤ ਗੁਰੂ ਨਾਲ। ਅੰਤਰ ਕੇਵਲ ਇਤਨਾ ਹੈ ਕਿ ਪਰਮੇਸ਼ਰ ਤੇ ਗੁਰ-ਸ਼ਬਦ ਅਦ੍ਰਿਸ਼ਟ ਹਨ ਤੇ ਸਾਧ ਸੰਗਤਿ ਦ੍ਰਿਸ਼ਟਮਾਨ, ਇਸ ਕਰਕੇ ਇਹ ਸ਼ਰਨ, ਸੰਗਤ ਦੇ ਦਰਸ਼ਨ ਵਿਚ ਵਧੇਰੇ ਪ੍ਰਤੱਖ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਸਿਧਾਂਤ ਨੂੰ ਦੱਸਦਿਆਂ ਇਹ ਤ੍ਰਿਕੋਣ ਸਮਝਾਇਆ ਸੀ:

*੧. ਪੂਜਾ ਅਕਾਲ ਕੀ*

*੨. ਪਰਚਾ ਸ਼ਬਦ ਕਾ*

*੩. ਦੀਦਾਰ ਖਾਲਸੇ ਕਾ*

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੱਧਾਂ ਨੇ ਪੁੱਛਿਆ, ਕਿ ਤੁਹਾਡੇ ਧਰਮ ਦਾ ਮੂਲ ਆਧਾਰ ਕੀ ਹੈ?

ਤਾਂ ਉਨ੍ਹਾਂ ਦਾ ਜਵਾਬ ਸੀ- ਦੈਵੀ ਵਿਚਾਰਧਾਰਾ ਤੇ ਇਸ ਵਿਚਾਰਧਾਰਾ ਨੂੰ ਮੰਨਣ ਵਾਲੇ, ਅਰਥਾਤ ਗੁਰਬਾਣੀ ਤੇ ਗੁਰਸੰਗਤਿ। ਬਾਣੀ 'ਗੁਰੂ ਗ੍ਰੰਥ' ਬਣ ਗਈ ਤੇ ਸੰਗਤ 'ਪੰਥ' ਰੂਪ ਵਿਚ ਮੂਰਤੀਮਾਨ ਹੋਈ। ਗੁਰੂ ਸਾਹਿਬਾਨ ਇਸੇ ਗੱਲ ਦਾ ਉਪਦੇਸ਼ ਦ੍ਰਿੜ੍ਹਾਉਂਦੇ ਰਹੇ ਕਿ ਸੰਗਤ ਇਸ ਲਾਇਕ ਹੋ ਜਾਵੇ ਕਿ ਮਨੁੱਖੀ ਵਿਕਾਸ ਦੀ ਸਾਰੀ ਜ਼ਿੰਮੇਵਾਰੀ ਸੰਭਾਲ ਸਕੇ।

ਕਾਰਨ ਇਹ ਹੈ ਕਿ ਵਿਅਕਤੀ ਸਦਾ ਸੀਮਤ ਮਨੋਰਥਾਂ ਵਾਲਾ ਹੁੰਦਾ ਤੇ ਸਦਾ ਸਥਿਰ ਵੀ ਨਹੀਂ ਰਹਿ ਸਕਦਾ ਤੇ ਨਾ ਹੀ ਸਰਬ-ਵਿਆਪੀ ਤੇ ਸਰਬ-ਪਰਵਾਣ ਹੋ ਸਕਦਾ ਹੈ। ਇਸੇ ਕਰਕੇ ਗੁਰੂ ਸਾਹਿਬਾਨ ਨੇ ਗੁਰ-ਸੰਗਤ ਤੇ ਗੁਰਬਾਣੀ ਦੀ ਸੰਸਥਾ ਨੂੰ ਪ੍ਰਪੱਕ ਕਰ ਕੇ ਇਸ ਯੋਗ ਬਣਾਇਆ ਕਿ ਇਹ ਜੀਵਨ ਦੀ ਬ੍ਰਿਧੀ ਲਈ ਯਥਾ ਜੋਗ ਅਗਵਾਈ ਦੇਵੇ ਤੇ ਯਤਨ ਕਰੇ।

ਜੈਸਾ ਕਿ ਅਸਾਂ ਪਹਿਲੇ ਕਿਹਾ ਹੈ, ਕਿ ਗੁਰਮਤਿ ਸਿਧਾਂਤ "ਤੂੰ ਦਰੀਆਉ ਸਭ ਤੁਝ ਹੀ ਮਾਹਿ" ਹੈ, ਇਸ ਕਰਕੇ ਮਨੁੱਖੀ ਹਉਮੈਂ ਦਾ ਭਲਾ ਇਸੇ ਵਿਚ ਹੈ ਕਿ ਉਹ ਗੁਰ-ਸਾਗਰ ਵਿਚ ਲੀਨ ਹੋ ਜਾਵੇ। ਇਕੱਲੀ ਬੂੰਦ ਵਿਚਾਰੀ ਚੱਲ ਵੀ ਨਹੀਂ ਸਕਦੀ, ਪਰ ਦਰਿਆ ਵਿਚ ਰਲ ਕੇ ਤਾਂ ਇਹ ਸੈਂਕੜੇ ਕੋਹਾਂ ਦਾ ਪੈਂਡਾ ਕਰ ਸਕਦੀ ਹੈ।

ਪੁਰਾਣਾ ਇਤਿਹਾਸ ਦੱਸਦਾ ਹੈ, ਕਿ ਜੇ ਕੁਝ ਵਿਅਕਤੀ, ਕਦੀ ਸ੍ਰੇਸ਼ਟਤਾ ਦੀਆਂ ਕੁਝ ਪਉੜੀਆਂ ਚੜ੍ਹ ਵੀ ਗਏ ਤਾਂ ਅਹੰਕਾਰ ਨੇ ਉਨ੍ਹਾਂ ਨੂੰ ਮੁੜ ਸੰਕੋੜ ਕੇ ਰੱਖ ਦਿੱਤਾ। ਗੱਦੀਦਾਰ ਹੋ ਕੇ ਗੁਰੂ-ਪੀਰ ਕਹਾਏ ਤੇ ਡੇਰੇਦਾਰ ਮਹੰਤ ਬਣ ਕੇ ਰਹਿ ਗਏ।

ਮੰਦੀ ਛਾਪ ਇਹ ਛੱਡ ਗਏ ਕਿ ਉਨ੍ਹਾਂ ਦੇ ਪਿਛਲੱਗ ਇਕ ਸੰਪਰਦਾ ਜਾਂ ਫਿਰਕਾ ਬਣ ਕੇ ਆਮ ਲੋਕਾਂ ਨਾਲੋਂ ਨਿੱਖੜ ਗਏ। ਇਉਂ ਵਿਅਕਤੀਵਾਦ ਨੇ ਸਾਰੇ ਧਰਮਾਂ ਨੂੰ ਫਿਰਕਾਬੰਦੀ ਦੀਆਂ ਵੰਡਾਂ ਵਿਚ ਵੰਡ ਦਿੱਤਾ। ਰਾਜਨੀਤਕ ਖੇਤਰ ਵਿਚ ਮਨੁੱਖ ਦੀ ਮਲੀਨ ਹਉਮੈਂ ਵਧੇਰੇ ਕੁਰੂਪ ਹੋ ਗਈ ਤੇ ਇਹ ਡਿਕਟੇਟਰ ਬਣ ਕੇ ਸਾਰੀ ਮਨੁੱਖਤਾ ਲਈ ਘਾਤਕ ਸਿੱਧ ਹੋਈ। ਅਜਿਹੇ ਤਜਰਬਿਆਂ ਦੀ ਰੋਸ਼ਨੀ ਵਿਚ ਸਤਿਗੁਰੂ, ਮਨੁੱਖ ਨੂੰ ਵਿਅਕਤੀਗਤ ਗ਼ੁਲਾਮੀ ਤੋਂ ਸੁਤੰਤਰ ਕਰਨਾ ਚਾਹੁੰਦੇ ਸਨ, ਇਸ ਲਈ ਉਨ੍ਹਾਂ ਨੇ ਗੁਰ-ਸ਼ਬਦ ਦੇ ਨਾਲ-ਨਾਲ ਗੁਰ-ਸੰਗਤ ਦਾ ਗੌਰਵ ਸਥਾਪਨ ਕੀਤਾ, ਸੰਗਤ ਨੂੰ ਵਡਿਆਇਆ ਤੇ ਅੰਤ ਗੱਦੀ ਦਾ ਅਧਿਕਾਰੀ ਬਣਾਇਆ।

ਇਸ ਸੰਗਤ ਦੀ ਸਥਾਪਨਾ ਵਿਚ ਗੁਰੂ ਦੀ ਬਿਬੇਕ ਬੁਧੀ ਬੜੀ ਸਪੱਸ਼ਟ ਸੀ ਤੇ ਉਹ ਠੀਕ ਪਾਸੇ ਅਗਵਾਈ ਦੇ ਰਹੀ ਸੀ। ਆਮ ਤੌਰ 'ਤੇ ਲੋਕ-ਰਾਜੀ ਪ੍ਰਥਾ ਵਿਚ ਧਨਵਾਨ ਜਾਂ ਚਲਾਕ ਲੋਕ ਬਹੁਸੰਮਤੀ ਲੈ ਕੇ ਆਪਣੀ ਸੰਗਤ ਜਾਂ ਅਸੈਂਬਲੀ ਬਣਾ ਬਹਿੰਦੇ ਹਨ। ਸਤਿਗੁਰਾਂ ਨੇ ਵੋਟਾਂ ਨਾਲ ਚੋਣ ਨਹੀਂ ਕਰਾਈ, ਸਗੋਂ ਦੈਵੀ-ਗੁਣਾਂ ਨਿਮਰਤਾ, ਸਹਿਣਸ਼ੀਲਤਾ, ਸੇਵਾ ਭਾਵ, ਸਬਰ-ਸੰਤੋਖ ਦੀ ਕਸਵੱਟੀ ਰੱਖ ਕੇ ਚੋਣ ਕੀਤੀ।

ਸ੍ਰੀ ਗੁਰੂ ਨਾਨਕ ਦੇਵ ਜੀ ਸੰਗਤ ਦੀ ਸਥਾਪਨਾ ਸਮੇਂ ਬਿਲਕੁਲ ਚੇਤੰਨ ਤੇ ਸਪੱਸ਼ਟ ਸਨ:

*-ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* *(ਪੰਨਾ ੧੫)*
*-ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥* *(ਪੰਨਾ ੭੦੭)*

ਲੋਕ ਯੁੱਗ ਦਾ ਮੋਢੀ ਮਹਾਨ ਗੁਰੂ ਇਹੋ ਚਾਹੁੰਦਾ ਸੀ ਕਿ ਜ਼ਿੰਦਗੀ ਦੀ ਗੁਰਿਆਈ ਧਰਤੀ ਦੇ ਨੇਕ ਕਿਰਤੀਆਂ ਨੂੰ ਹੀ ਸੌਂਪੀ ਜਾਵੇ, ਸੋ ਉਨ੍ਹਾਂ ਅਜਿਹੇ ਸੱਚੇ-ਸੁੱਚੇ ਕਿਰਤੀ ਕਾਮਿਆਂ ਦੀ ਜਮਾਤ ਜੋੜ ਕੇ ਸੰਗਤ ਬਣਾਈ ਤੇ ਉਨ੍ਹਾਂ ਦੇ ਅੰਦਰਲੇ ਰੱਬ ਨੂੰ ਜਗਾਇਆ। "ਮਨ ਤੂੰ ਜੋਤਿ ਸਰੂਪੁ ਹੈ" ਦ੍ਰਿੜਾਉਣ ਦਾ ਭਾਵ ਇਹ ਸੀ ਕਿ ਭਾਈ ਲਾਲੋ ਹੀਣ-ਭਾਵ ਦਾ ਸ਼ਿਕਾਰ ਨਾ ਹੋਵੇ। ਉਹ ਪਰਮੇਸ਼ਰ ਦਾ ਸ਼ਹਿਜ਼ਾਦਾ ਨਿਰਧਨਾਂ ਨਿਆਸਰਿਆਂ ਵਾਂਗ ਦਿਨ ਨਾ ਬਿਤਾਵੇ ਸਗੋਂ ਨਿਆਸਰਿਆਂ ਦਾ ਖੁਦ ਆਸਰਾ ਬਣ ਕੇ ਇਹ ਚੰਗੀ ਤਰ੍ਹਾਂ ਜਾਣੇ ਕਿ ਦੇਗ ਤੇ ਤੇਗ ਉਸ ਦੇ ਖੱਬੇ ਹੱਥ ਦੇ ਕਰਤਵ ਹਨ ਤੇ ਇਸ ਧਰਤੀ ਦੀ ਸਿਕਦਾਰੀ ਉਸ ਦੀ ਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਹੋ ਪ੍ਰਤਿਗਿਆ ਦੁਹਰਾਈ ਕਿ ਮੈਂ ਨੀਚਾਂ ਕੀਟਾਂ ਨੂੰ ਸਿੰਘਾਸਨ 'ਤੇ ਬਿਠਾਵਾਂਗਾ ਤੇ ਜ਼ਿੰਦਗੀ ਦੇ ਸਰਦਾਰ ਬਣਾਵਾਂਗਾ। ਭਾਈ ਰਤਨ

ਸਿੰਘ ਭੰਗੂ ਨੇ ਲਿਖਿਆ ਹੈ:

*ਸੱਤ ਸਨਾਤ ਔ ਬਾਰਹ ਜਾਤ।*
*ਜਾਨੈ ਨਾਹੀ ਰਾਜਨੀਤਿ ਕੀ ਬਾਤ। . . .*
*ਇਨ ਗਰੀਬ ਸਿਖਨ ਕੋ ਦੈਂ ਪਾਤਸਾਹੀ।*
*ਯਹਿ ਯਾਦ ਰਖੈਂ ਹਮਰੀ ਗੁਰਿਆਈ।* (ਪ੍ਰਾਚੀਨ ਪੰਥ ਪ੍ਰਕਾਸ਼)
*-ਨਾਮ ਗਰੀਬ ਨਿਵਾਜ਼ ਹਮਾਰਾ।*
*ਹੈ ਜਗ ਮੇਂ ਪ੍ਰਸਿਧ ਅਪਾਰਾ।*
*ਸੋ ਸਫਲਾ ਜਗ ਮੈਂ ਤਬ ਥੈ ਹੈਂ।*
*ਲਘੁ ਜਾਤਨ ਕੋ ਬਡਪਨ ਦੈ ਹੈਂ।*
*ਜਿਨ ਕੀ ਜਾਤ ਵਰਣ ਕੁਲ ਮਾਹੀ।*
*ਸਰਦਾਰੀ ਨਹਿੰ ਭਈ ਕਦਾਹੀਂ।*
*ਕੀਟਨ ਤੇ ਇਨ ਕੋ ਮ੍ਰਿਗਿੰਦੂ।*
*ਕਰੋ ਹਰਨ ਹਿਤ ਤੁਰਕ ਗਜਿੰਦੂ।*
*ਇਨਹੀ ਕੋ ਸਰਦਾਰ ਬਨਾਵੋਂ।*
*ਤਬਹਿ ਗੋਬਿੰਦ ਸਿੰਘ ਨਾਮ ਕਹਾਵੋਂ* (ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)

ਕਿਰਤੀ ਸ਼੍ਰੇਣੀ ਨੂੰ ਉਚਿਆਣ ਦੀ ਇਹ ਯੋਜਨਾ ਆਖਰ ਮੂਰਤੀਮਾਨ ਹੋਈ:

ਦੁਨੀਆ ਨੇ ਵੇਖਿਆ ਕਿ ਮਾਮੂਲੀ ਤੋਂ ਮਾਮੂਲੀ ਚਿੜੀਆਂ ਵਰਗੇ ਲੋਕਾਂ ਨੂੰ ਤੇਗਾਂ ਫੜਾ ਕੇ ਸ਼ਹਿਨਸ਼ਾਹੀਅਤ ਨਾਲ ਟਕਰਾਇਆ ਗਿਆ ਤੇ ਨਿਰਭੈ ਜਾਗ੍ਰਿਤ ਜਨਤਾ ਨੇ ਆਪਣੀ ਵਚਿੱਤਰ ਸ਼ਕਤੀ ਨਾਲ ਸਾਮਰਾਜੀ ਹਾਥੀ ਨੂੰ ਪਿਛਾਂਹ ਧਕੇਲਿਆ। ਧਰਮ ਦੇ ਪਰਦੇ ਹੇਠ ਸਮਾਜ ਨੂੰ ਵਿਚੇ ਵਿਚ ਖਾ ਰਹੀ ਪੂੰਜੀ-ਪ੍ਰਸਤ ਬ੍ਰਾਹਮਣੀ, ਜ਼ਹਿਨੀਅਤ ਤੇ ਲੋਕ-ਮਾਰੂ ਮੁਗ਼ਲ ਸ਼ਹਿਨਸ਼ਾਹੀ ਦੋਹਾਂ ਨੂੰ ਵੰਗਾਰ ਕੇ ਥਾਂ ਮਾਰਿਆ ਅਤੇ ਕਲਗੀ ਵਾਲੇ ਨੇ ਖੁਦ ਘਾਹੀਆਂ ਸਿੱਖਾਂ ਦੇ ਸਿਰਾਂ 'ਤੇ ਕਲਗੀਆਂ ਸਜਾਈਆਂ। ਇਹ ਬਾਕੀ ਸੂਰਤ ਦੇਖ ਕੇ, ਖੁਦ ਦੀ ਆਤਮਾ ਮੁਸਕਾਂਦੀ ਹੋਈ ਇਉਂ ਗੁਣਗੁਣਾ ਰਹੀ ਸੀ:

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।*

ਸ੍ਰੀ ਗੁਰੂ ਗੋਬਿੰਦ ਸਿੰਘ ਆਪ ਖਾਲਸਾ ਬਣੇ ਤੇ ਖਾਲਸੇ ਨੂੰ ਗੁਰੂ ਬਣਾਇਆ। ਇਹ ਗੁਰ-ਚੇਲੇ ਦਾ ਕੌਤਕ ਸੱਚ-ਮੁੱਚ ਵਾਹ-ਵਾਹ ਦੇ ਯੋਗ ਸੀ। ਦੁਨੀਆ ਨੇ ਗੱਜ ਕੇ ਹਾਮੀ ਭਰਦਿਆਂ ਕਿਹਾ:

*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥*

ਇਹ ਇਕ ਤਰ੍ਹਾਂ ਪੰਚ-ਪ੍ਰਧਾਨੀ ਸਿਧਾਂਤ ਦੀ ਪਰਿਪੱਕ ਅਵਸਥਾ ਸੀ ਕਿ ਦਸਮ ਗੁਰੂ ਜੀ ਨੇ ਸੰਗਤ ਦੇ ਇਨ੍ਹਾਂ ਪੰਜ ਪ੍ਰਤਿਨਿਧਾਂ ਤੋਂ ਪਾਹੁਲ ਲਈ ਤੇ ਆਪਣੇ ਆਪ ਨੂੰ ਉਨ੍ਹਾਂ ਦਾ ਸੇਵਕ ਆਖਿਆ। ਖਾਲਸੇ ਦੇ ਐਸੇ ਗੁਣ ਗਾਏ ਕਿ ਕੋਈ ਪੈਗ਼ੰਬਰ ਅਜੇ ਤਕ ਆਪਣੀ ਉੱਮਤ ਦੀ ਅਜਿਹੀ ਤਾਰੀਫ ਨਹੀਂ ਕਰ ਸਕਿਆ। ਕਿਸੇ ਵੇਦ, ਕੁਰਾਨ ਜਾਂ ਬਾਈਬਲ ਵਿਚ ਸੰਗਤ ਜਾਂ ਉੱਮਤ ਦੀ ਵਡਿਆਈ ਕੀਤੀ ਨਹੀਂ

ਮਿਲਦੀ, ਜਿਵੇਂ ਗੁਰੂ ਦਸਮੇਸ਼ ਜੀ ਨੇ ਕੀਤੀ। ਇਹ ਉਸਤਤਿ ਮਾਤਰ ਵੀ ਨਹੀਂ ਸੀ, ਉਨ੍ਹਾਂ ਦਾ ਨਿਸਚਾ ਸੀ, ਹਕੀਕਤ ਸੀ:

*-ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੋਂ ਦਾਨ ਕਰੇ॥*
*ਅਘ ਅਉਘ ਟਰੈ ਇਨ ਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ ਇਨ ਹੀ ਕੀ ਕ੍ਰਿਪਾ ਸਭ ਸ਼ੱਤ੍ਰ ਮਰੇ॥*
*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋਸੋ ਗਰੀਬ ਕਰੋਰ ਪਰੇ॥*
*(ਸ੍ਰੀ ਦਸਮ ਗ੍ਰੰਥ)*

*-ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ॥*
*ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨ ਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥*
*ਮੋ ਗ੍ਰਿਹਿ ਮੈ ਮਨ ਤੇ ਤਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ॥ (ਉਹੀ)*

ਗੁਰਬਾਣੀ ਤੇ ਗੁਰ-ਇਤਿਹਾਸ ਵਿਚ ਸੰਗਤ ਦੀ ਬਾਰ-ਬਾਰ ਮਹਿਮਾ ਕੀਤੀ ਗਈ ਹੈ ਤੇ ਭਾਈ ਗੁਰਦਾਸ ਜੀ ਨੇ ਤਾਂ ਸਾਨੂੰ ਇਹ ਵੀ ਦੱਸਿਆ ਹੈ ਕਿ ਪੰਚ ਸੰਖਿਆ ਵਾਲੀ ਗੁਰ-ਸੰਗਤ ਨੂੰ ਪਰਮੇਸ਼ਰ ਸਰੂਪ ਕਹਿ ਕੇ ਸਲਾਹਿਆ ਜਾਂਦਾ ਰਿਹਾ ਹੈ। ਜਾਪਦਾ ਇਹ ਹੈ ਕਿ ਇਹ ਪੰਚ ਪ੍ਰਥਾ ਪੰਜਵੇਂ, ਛੇਵੇਂ ਪਾਤਸ਼ਾਹ ਦੇ ਜ਼ਮਾਨੇ, ਕਾਫੀ ਅਹਿਮੀਅਤ ਰੱਖਣ ਲੱਗ ਪਈ ਸੀ। ਭਾਈ ਗੁਰਦਾਸ ਜੀ ਦਾ ਵੀ ਕਥਨ ਹੈ:

*ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ। (ਵਾਰ ੧੩:੧੯)*

ਸਿੱਖ ਸਾਹਿਤ ਵਿਚ ਪੰਜਾਂ ਦੀ ਗਿਣਤੀ ਕੁਝ ਵਿਸੇਸ਼ ਸਨਮਾਨ ਪਾਉਂਦੀ ਆਈ ਹੈ। ਭਾਵੇਂ ਪੰਜ ਦਰਿਆਵਾਂ ਦੇ ਦੇਸ ਵਿਚ ਵੱਸਣ ਵਾਲੇ ਆਮ ਪੰਜਾਬੀ ਵੀ ਇਸ ਅੰਕ ਨਾਲ ਖਾਸ ਹਿੱਤ ਰੱਖਦੇ ਹਨ, ਪਰੰਤੂ ਧਾਰਮਿਕ ਪੱਖ ਤੋਂ ਸਿੱਖਾਂ ਵਿਚ ਇਸ ਸੰਖਿਆ ਨੂੰ ਵਧੇਰੇ ਹੀ ਭਾਗਵਾਨ ਮੰਨ ਲਿਆ ਗਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਅੰਦਰ ਜੀਵਨ ਸਾਧਨਾਂ ਲਈ ਜਿਨ੍ਹਾਂ ਪੰਜ ਅਵਸਥਾਵਾਂ (ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸੱਚ ਖੰਡ) ਦੀ ਚਰਚਾ ਕੀਤੀ ਹੈ, ਉਸ ਨੂੰ ਅਮਲੀ ਜਾਮਾ ਪਹਿਨਾਉਂਦਿਆਂ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਖਾਲਸੇ ਦੀ ਸਾਜਨਾ ਕੀਤੀ ਤਾਂ ਉਸ ਸਮੇਂ ਪੰਜ ਪਿਆਰਿਆਂ ਦੀ ਚੋਣ ਉਪਰੰਤ ਪੰਜ ਵਿਸ਼ੇਸ਼ ਬਾਣੀਆਂ ਦੇ ਪਾਠ ਦੁਆਰਾ ਅੰਮ੍ਰਿਤ ਤਿਆਰ ਕਰ ਕੇ, ਪੰਜ ਕਕਾਰੀ ਰਹਿਤ ਸਜਾ ਕੇ ਇਸ ਨੂੰ ਅੰਤਮ ਰੂਪ ਦਿੱਤਾ ਗਿਆ ਸੀ। ਦਰਅਸਲ ਪੰਜ ਦਾ ਜੋ ਮਹੱਤਵ ਸੀ, ਉਸ ਨੂੰ ਗੁਰੂ ਸਾਹਿਬ ਧਾਰਮਿਕ, ਸਮਾਜਿਕ ਤੇ ਰਾਜਨੀਤਕ ਸਾਰੇ ਖੇਤਰਾਂ ਵਿਚ ਵਰਤਦਾ ਵੇਖਣਾ ਚਾਹੁੰਦੇ ਸਨ, ਉਹ ਸ਼ਖ਼ਸੀ ਗ਼ੁਲਾਮੀ ਜਾਂ ਵਿਅਕਤੀਗਤਪੂਜਾ ਲਈ ਜ਼ਰਾ ਜਿੰਨੀ ਗੁੰਜਾਇਸ਼ ਨਹੀਂ ਸੀ ਰਹਿਣ ਦੇਣਾ ਚਾਹੁੰਦੇ। ਉਨ੍ਹਾਂ ਦੇ ਸਾਹਮਣੇ ਆਦਰਸ਼ ਸਪੱਸ਼ਟ ਸੀ ਕਿ ਮਨੁੱਖ, ਮਨੁੱਖ ਦਾ ਦਾਸ ਨਾ ਬਣੇ, ਇਹ ਮੁਨਾਸਬ ਹੀ ਨਹੀਂ:

*ਸਤਿਗੁਰ ਸਾਹਿਬ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ। (ਵਾਰ ੧੫:੪)*

ਇਹ ਵਿਅਕਤੀ ਪੂਜਾ ਦਾ ਹੀ ਔਗੁਣ ਹੈ ਜੋ ਰਾਜਨੀਤਕ ਦੁਨੀਆ ਵਿਚ ਚੰਗੇਜ਼ ਜਾਂ ਹਿਟਲਰ ਬਣ ਕੇ ਫਸਾਦ ਖੜ੍ਹੇ ਕਰਦਾ ਹੈ ਅਤੇ ਜੇ ਇਹ ਧਾਰਮਿਕ ਖੇਤਰ ਵਿਚ ਪੈਰ ਆ ਪਾਵੇ ਤਾਂ ਗੁਰੂ-ਡੰਭ ਦੇ ਪਸਾਰੇ ਪਸਾਰ ਕੇ ਸ਼ਿਕਾਰੀਆਂ ਵਾਂਗ ਮਾਨਸਿਕ ਗ਼ੁਲਾਮੀ ਦੇ ਨਵੇਂ ਜਾਲ ਤਣਦਾ ਰਹਿੰਦਾ ਹੈ। ਇਸ ਲਈ ਧਰਮ ਨੂੰ ਲੋਕਤੰਤਰੀ ਤਰੀਕੇ 'ਤੇ ਢਾਲ ਕੇ ਜਨਵਾਦੀ ਬਣਾਉਣ ਦਾ ਮਨੋਰਥ ਇਹ ਸੀ ਕਿ ਸਾਰੀ ਜੀਵਨ-ਪ੍ਰਣਾਲੀ ਨੂੰ ਸਮੂਹਿਕ ਪ੍ਰਤਿਨਿਧਤਾ ਰਾਹੀਂ ਚਲਾਇਆ ਜਾਵੇ। ਪਰ ਇੱਥੇ ਸਾਨੂੰ ਗੁਰੂ ਜੀ ਦੀ ਪੰਚ-ਪ੍ਰਧਾਨੀ ਪੰਥਕ ਪਰੰਪਰਾ ਤੇ ਲੋਕਤੰਤਰੀ ਪਰੰਪਰਾ ਵਿਚ ਭੇਦ ਸਪੱਸ਼ਟ ਕਰ ਲੈਣਾ ਚਾਹੀਦਾ ਹੈ। ਮੌਜੂਦਾ ਲੋਕਤੰਤਰ ਨਿਰੋਲ ਬਹੁ-ਸੰਮਤੀ 'ਤੇ ਆਧਾਰਿਤ ਹੈ, ਇਹ ਕੁਆਲਿਟੀ (ਗੁਣ) ਦੀ ਕੁਆਂਟਿਟੀ (ਗਿਣਤੀ) ਨੂੰ ਮੁੱਖ ਰੱਖਦਾ ਹੈ; ਪਰੰਤੂ ਗੁਰੂ ਸਾਹਿਬ ਨੇ ਗੁਣਾਂ ਦੇ ਆਧਾਰ 'ਤੇ ਸਿਲੈਕਸ਼ਨ ਕੀਤੀ ਸੀ। ਇਸ ਭੇਦ ਨੂੰ ਕਦੀ ਅੱਖੋਂ ਓਹਲੇ ਨਹੀਂ ਕਰਨਾ ਚਾਹੀਦਾ। ਦੂਜੇ, ਇਹ ਜ਼ਰੂਰੀ ਨਹੀਂ ਕਿ ਹਰ ਸਮੇਂ ਬਹੁ-ਸੰਮਤੀ, ਸਹੀ ਸੰਮਤੀ ਰੱਖਦੀ ਹੋਵੇ। ਕਈ ਵਾਰ ਧੜੇਬੰਦੀ ਦੇ ਆਧਾਰ 'ਤੇ ਗਲਤ ਫੈਸਲੇ ਵੀ ਲੈ ਸਕਦੀ ਹੈ। ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਅਜਿਹਾ ਕਰਨੋਂ ਵਰਜਦੀ ਹੈ। ਬ੍ਰਹਮ ਗਿਆਨੀਆਂ ਦੀ ਪੰਚ ਕੌਂਸਲੀ ਅਜਿਹਾ ਕਰ ਹੀ ਨਹੀਂ ਸਕਦੀ:

*ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ॥*
*ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ॥*
*ਬ੍ਰਹਮ ਗਿਆਨੀ ਸਦਾ ਸਮਦਰਸੀ॥*
*ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥* *(ਪੰਨਾ ੨੭੨)*

ਬਾਰ-ਬਾਰ ਗੁਰ-ਸੰਗਤ ਦੀ ਮਹਿਮਾ ਗਾਇਨ ਕਰਨ ਦਾ ਵੀ ਭਾਵ ਇਹੋ ਸੀ ਕਿ ਲੋਕ ਵਿਅਕਤੀਗਤ ਗ਼ੁਲਾਮੀ ਤੋਂ ਛੁਟਕਾਰਾ ਪਾ ਸਕਣ। ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਭੂ-ਨਾਮ ਦੀ ਮਹਿਮਾ ਤੋਂ ਬਾਅਦ 'ਸੰਗਤ' ਦੀ ਵਡਿਆਈ ਦਾ ਥਾਂ-ਥਾਂ ਜ਼ਿਕਰ ਹੈ, ਇੱਥੋਂ ਤਕ ਕਿਹਾ ਹੈ, ਕਿ- ਜਿਸ ਰੱਬ ਨੂੰ ਤੁਸੀਂ ਮਿਲਣ ਦੀ ਅਭਿਲਾਸ਼ਾ ਰੱਖਦੇ ਹੋ, ਉਹ ਸੰਗਤ ਵਿਚ ਵੱਸਦਾ ਹੈ ਅਤੇ ਜਿਸ ਬੈਕੁੰਠ ਦੀ ਪ੍ਰਾਪਤੀ ਨੂੰ ਧਰਮ ਨੇ ਨਿਸ਼ਾਨਾ ਮੰਨਿਆ ਹੈ, ਉਹ ਵੀ ਸੰਗਤ ਹੀ ਹੈ। ਕਿੰਨਾ ਸਾਫ-ਗੋਈ ਤੋਂ ਕੰਮ ਲਿਆ ਹੈ:

*-ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ . . . ॥* *(ਪੰਨਾ ੧੩੧੪)*
*-ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ॥*
*(ਪੰਨਾ ੨੦੪)*

"ਗੁਰੂ ਵੀਹ ਵਿਸਵੇ ਤੇ ਸੰਗਤ ਇੱਕੀ ਵਿਸਵੇ" ਦੀ ਅਖਾਉਤ ਵੀ ਇਸੇ ਸੰਕਲਪ ਨੂੰ ਮੂਰਤੀਮਾਨ ਕਰਦੀ ਹੈ। ਜ਼ਿਆਦਾ ਚਰਚਾ ਦੀ ਲੋੜ ਨਹੀਂ, ਇਉਂ ਸੰਗਤ ਦੀ ਸੰਸਥਾ ਨੂੰ ਮਜ਼ਬੂਤ ਕਰ ਕੇ ਹੀ ਪੰਚ ਪ੍ਰਣਾਲੀ ਨੂੰ ਚਲਾਇਆ ਗਿਆ ਸੀ। ਭਾਰਤੀ ਸੱਭਿਅਤਾ ਵਿਚ ਪੰਚ ਦਾ ਸੰਕਲਪ ਅੱਗੇ ਵੀ ਕੁਝ ਹੱਦ ਤਕ ਮੌਜੂਦ ਸੀ। ਗੁਰਬਾਣੀ

ਵਿਚ ਆਏ ਸੰਕੇਤ ਇਸ ਦੀ ਪੁਸ਼ਟੀ ਕਰਦੇ ਹਨ:

*-ਪੰਚ ਪਰਵਾਣ ਪੰਚ ਪਰਧਾਨੁ॥ (ਪੰਨਾ ੩)*

*-ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥ (ਪੰਨਾ ੯੯੨)*

ਇਹ ਤਾਂ ਠੀਕ ਹੈ ਕਿ ਸਾਡੇ ਪੁਰਾਣੇ ਸਮਾਜ ਵਿਚ ਪੰਜਾਂ ਮੁਖੀਆਂ ਦੀ ਸਭਾ ਪਿੰਡਾਂ ਜਾਂ ਨਗਰਾਂ ਦਾ ਕੰਮ ਚਲਾਉਂਦੀ ਸੀ, ਜਿਸ ਨੂੰ ਪੰਚਾਇਣ ਜਾਂ ਪੰਚਾਇਤ ਕਿਹਾ ਜਾਂਦਾ ਸੀ। ਇਸ ਦਾ ਹਰ ਮੈਂਬਰ 'ਪੰਚ' ਕਹਾਉਂਦਾ ਸੀ। ਇਹੋ ਪੰਚ, ਫਿਰ ਮੁਖੀਏ ਦੇ ਅਰਥਾਂ ਵਿਚ ਵਰਤਿਆ ਜਾਣ ਲੱਗਾ, ਜਿਸ ਦੀ ਅੱਜ ਦੀ ਵਰਤੋਂ ਚੱਲ ਰਹੀ ਹੈ। ਗੁਰੂ ਸਾਹਿਬ ਨੇ ਭਾਰਤੀ ਸੱਭਿਅਤਾ ਦੀ ਇਸ ਸਿਹਤਮੰਦ ਨਰੋਈ ਸਮਾਜਿਕ ਰੀਤ ਦਾ ਧਾਰਮਿਕ ਸੰਸਾਰ ਵਿਚ ਵੀ ਪ੍ਰਵੇਸ਼ ਕਰਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੰਜਾਂ ਪਿਆਰਿਆਂ ਨੂੰ ਗੁਰੂ ਰੂਪ ਵਿਚ ਸਵੀਕਾਰ ਕਰ ਕੇ ਉਨ੍ਹਾਂ ਤੋਂ ਆਪ ਅੰਮ੍ਰਿਤ-ਪਾਨ ਕਰਨਾ ਪਹਿਲਾ ਬੁਨਿਆਦੀ ਕਦਮ ਸੀ। ਫਿਰ ਚਮਕੌਰ ਸਾਹਿਬ ਦੇ ਮੁਕਾਮ 'ਤੇ ਪੰਜ ਪਿਆਰਿਆਂ ਨੂੰ ਬਾਕਾਇਦਾ ਗੁਰਿਆਈ ਸੌਂਪਣਾ ਤੇ ਪੰਚਾਂ ਦੀ ਮਹਿਮਾ ਦਾ ਗਾਇਨ ਕਰਨਾ ਇਸ ਗੱਲ ਦਾ ਪ੍ਰਮਾਣ ਸੀ ਕਿ ਵਿਅਕਤੀਗਤ ਗੁਰੂਤਾ ਨੂੰ ਸੰਗਤ ਵਿਚ ਪੂਰੀ ਤਰ੍ਹਾਂ ਲੀਨ ਕਰ ਦਿੱਤਾ ਗਿਆ ਹੈ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

*ਦਯਾ ਸਿੰਘ ਅਰੁ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰ ਬੀਰ।*
*ਸੰਗਤ ਸਿੰਘ ਸੰਤ ਸਿੰਘ ਪੰਚਮ, ਤਿਨਹੁੰ ਬਿਠਾਯੋ ਦੇ ਕਰਿ ਧੀਰ।*
*ਗੁਰਤਾ ਅਰਪਨਿ ਲਗੇ ਖਾਲਸੇ, ਪੰਚ ਸਿੰਘ ਤਹਿਂ ਸੋਹਿਂ ਸ਼ਰੀਰ।*
*ਪੰਚਹੁ ਮਹਿ ਨਿਤ ਵਰਤਤਿ ਮੈਂ ਹੌਂ, ਪੰਚ ਮਿਲਹਿਂ ਸੇ ਪੀਰਨ ਪੀਰ॥੨॥*
*ਗੁਰ ਘਰ ਕੀ ਮਿਰਜਾਦਾ ਪੰਚਹੁ, ਪੰਚਹੁ ਪਾਹੁਲ ਪੂਰਬ ਪੀਨ।*
*ਹੁਇ ਤਨਖਾਹੀਆ ਬਖਸ਼ਹਿਂ ਪੰਚਹੁੰ, ਪਾਹੁਲ ਦੇਂ ਮਿਲਿ ਪੰਚ ਪ੍ਰਬੀਨ।*
*ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿਂ ਸੋ ਨਿਫਲ ਨ ਚੀਨ।*
*ਭੋਜਨ ਛਾਦਨ ਪੰਚਨ ਅਰਪਹਿਂ, ਅਰਜ਼ ਕਰਹਿਂ ਤਿਨ ਬਾਂਛਤਿ ਲੀਨ॥੩॥*
*ਇਮ ਪਾਂਚਨ ਕੀ ਮਹਿਮਾ ਕਹਿ ਕੈ, ਤੀਨ ਪ੍ਰਕ੍ਰਮਾ ਫਿਰਿ ਕਰਿ ਦੀਨਿ।*
*ਅਰਪੇ ਸ਼ਸਤ੍ਰ ਜਿਗਾ ਅਰੁ ਕਲਗੀ, ਨਿਜ ਕਰਤੇ ਸਿਰ ਬੰਧਨਿ ਕੀਨਿ।*
*ਸ਼ਸਤ੍ਰ ਗਾਤਰੇ ਤਬਿ ਪਹਿਰਾਏ, ਕਟ ਕਸਾਇ ਕਰਿ ਬਿਲਮ ਬਿਹੀਨ।*
*ਸ਼੍ਰੀ ਵਾਹਿਗੁਰੂ ਜੀ ਕਾ ਖਾਲਸਾ, ਫਤੇ ਵਾਹਿਗੁਰੂ ਜੀ ਕੀ ਚੀਨ।*

*(ਗੁਰ ਪ੍ਰਤਾਪ ਸੂਰਜ, ਰੁਤ ੬, ਅਧਿਆਇ ੪੧)* ■

# ਖਾਲਸੇ ਦੀ ਗੁਰਤਾ

*-ਡਾ. ਹਰਭਜਨ ਸਿੰਘ ਖਾਲਸਾ**

ਆਪਣੇ ਮੂਲ 'ਤੇ ਵਿਚਾਰ ਕਰਨ ਤੋਂ ਪਹਿਲਾਂ ਸੰਖਿਪਤ ਰੂਪ ਵਿਚ ਸਿੱਖ ਧਰਮ ਦੇ ਦ੍ਰਿਸ਼ਟੀਕੋਣ ਤੋਂ ਗੁਰੂ ਪਦ ਨੂੰ ਸਮਝ ਲੈਣਾ ਲਾਭਕਾਰੀ ਹੋਵੇਗਾ। ਸੰਸਕ੍ਰਿਤ ਵਿਦਵਾਨਾਂ ਨੇ 'ਗੁਰੂ' ਪਦ ਦੀ ਵਿਉਤਪਤੀ 'ਗ੍ਰੀ' ਧਾਤੂ ਉੱਤੇ 'ਕੁ' ਪ੍ਰਤਯਯ ਲੱਗਣ ਤੋਂ ਹੋਈ ਮੰਨੀ ਹੈ ਅਤੇ ਇਹ ਸ਼ਬਦ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ, ਜਿਵੇਂ: ਭਾਰੀ, ਵਿਸਤ੍ਰਿਤ, ਲੰਬਾ, ਮਹੱਤਵਪੂਰਨ, ਅਸਾਧਯ, ਪ੍ਰਚੰਡ ਸਤਿਕਾਰਯੋਗ, ਅਪਚ ਭੋਜਨ, ਪਿਆਰਾ, ਅਹੰਕਾਰੀ, ਦੀਰਘ ਮਾਤਰਾ, ਪਿਤਾ, ਬ੍ਰਹਸਪਤਿ ਦੇਵਗੁਰੂ, ਬ੍ਰਹਸਪਤਿ ਨਛੱਤਰ, ਨਵੇਂ ਸਿਧਾਂਤਾਂ ਦਾ ਵਯਖਯਾਤਾ, ਪ੍ਰਭਾਕਰ (ਮੀਮਾਂਸਾ ਦਾ ਕਰਤਾ) ਆਦਿ। ਭਾਈ ਕਾਨ੍ਹ ਸਿੰਘ ਨਾਭਾ ਅਤੇ ਉਨ੍ਹਾਂ ਪਿੱਛੋਂ ਹੋਏ ਨਵੀਂ ਪੀੜ੍ਹੀ ਦੇ ਸਿੱਖ ਵਿਦਵਾਨ ਜੋ ਪਰੰਪਰਾ ਨਾਲੋਂ ਤੱਥਾਂ ਦੀ ਪੜਤਾਲ 'ਤੇ ਵਧੇਰੇ ਵਿਸ਼ਵਾਸ ਰੱਖਦੇ ਹਨ, 'ਗੁਰੂ' ਸ਼ਬਦ ਦੇ ਕੋਸ਼ਗਤ ਅਰਥ ਕਰਨ ਵੱਲ ਵਧੇਰੇ ਰੁਚਿਤ ਹਨ। ਪਰ ਸਮੱਸਿਆ ਇਹ ਹੈ ਕਿ ਉਪਰੋਕਤ ਅਰਥਾਂ ਵਿੱਚੋਂ ਕੋਈ ਭੀ ਸਿੱਖ ਧਰਮ ਦੀ ਭਾਵਨਾ ਦੇ ਅਨੁਰੂਪ ਗੁਰੂ ਪਦ ਦਾ ਵਿਸ਼ੇਸ਼ ਅਰਥ ਸਪੱਸ਼ਟ ਕਰਨ ਦੇ ਸਮਰੱਥ ਨਹੀਂ ਹੈ। ਇਸ ਕਰਕੇ ਸਿੱਖ ਧਰਮ ਵਿਚ ਗੁਰੂ ਪਦ ਨੂੰ ਸਮਝਣ ਵਾਸਤੇ ਪਰੰਪਰਾਵਾਦੀ ਸਿੱਖ ਸਾਹਿਤਿਕ ਲਿਖਤਾਂ ਦਾ ਹੀ ਆਸਰਾ ਸਹਾਈ ਹੋ ਸਕਦਾ ਹੈ। ਭਾਈ ਮਨੀ ਸਿੰਘ ਜੀ ਨੇ 'ਸਿੱਖਾਂ ਦੀ ਭਗਤਮਾਲਾ' ਵਿਚ ਵਾਹਿਗੁਰੂ ਦੇ ਅਰਥ ਕਰਦਿਆਂ 'ਗੁਰੂ' ਸ਼ਬਦ ਸੰਬੰਧੀ ਕਿਹਾ ਹੈ, 'ਗੋਇ' ਨਾਮ ਅੰਧਕਾਰ ਦਾ ਹੈ ਤੇ 'ਰੋਇ' ਨਾਮ ਪ੍ਰਕਾਸ਼ ਦਾ ਹੈ, ਐਸੇ ਜੜ੍ਹ ਅਨਿੱਤ ਦੇਹ ਨੂੰ ਜੋ ਪ੍ਰਕਾਸ਼ ਦੇ ਰਿਹਾ ਹੈ (ਉਹ ਗੁਰੂ ਹੈ) ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਇਸ ਸਬੰਧੀ ਲਿਖਦੇ ਹਨ:

*'ਗੋ' ਤਮ ਨਾਮ ਅਗਯਾਨ ਅਨਿੱਤ।*
*'ਰੋ' ਪ੍ਰਕਾਸ਼ ਕਿਯੋ ਜਿਨ ਚਿੱਤ।*
*ਇਉਂ ਸ੍ਰੀ ਨਾਨਕ ਨਾਮ ਬਨਾਯੋ।*
*ਸੁਨਿ ਸ੍ਰਤਿ ਸੰਤਨ ਚਿੱਤ ਸੁਖ ਪਾਯੋ।* *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਇਸ ਤਰ੍ਹਾਂ ਗੁਰੂ ਕੇਵਲ ਪ੍ਰਕਾਸ਼-ਸ਼ਕਤੀ ਨੂੰ ਹੀ ਨਹੀਂ ਕਿਹਾ ਜਾਂਦਾ, ਸਗੋਂ ਗੁਰੂ ਉਹ ਹੈ ਜੋ ਆਪਣੀ ਪ੍ਰਕਾਸ਼ਮਾਨਤਾ ਨੂੰ ਅਨਵ-ਸਮੂਹ ਦੇ ਹਿਰਦੇ ਵਿਚ ਸਫਲਤਾ ਸਹਿਤ ਸੰਚਾਰਿਤ ਕਰਨ ਦੀ ਦੈਵੀ ਸਮਰੱਥਾ ਨਾਲ ਭੀ ਭਰਪੂਰ ਹੋਵੇ। 'ਸੁਖਮਨੀ' ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਸਤਿਗੁਰੂ ਉਹ ਪਰਮ-ਪਵਿੱਤਰ ਹਸਤੀ ਹੈ, ਜਿਸ ਨੇ ਪਰਮ ਜੋਤਿ ਪਾਰਬ੍ਰਹਮ ਦੇ ਅਦੁੱਤੀ ਅਤੇ ਅਸੀਮ ਪ੍ਰਕਾਸ਼ ਸਰੂਪ ਨਾਲ ਤਦਰੂਪਤਾ ਗ੍ਰਹਿਣ ਕਰ ਲਈ ਹੈ ਅਤੇ ਪਾਰਬ੍ਰਹਮ ਦੇ ਅਗੰਮੀ

**ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ੨੦ ਪ੍ਰੀਤਮ ਰੋਡ, ਡੱਲਨਵਾਲਾ, ਦੇਹਰਾਦੂਨ*

ਪ੍ਰਕਾਸ਼ ਦੀਆਂ ਨਿਰਮਲ ਕਿਰਨਾਂ ਨੂੰ ਸਿੱਖ-ਸਮੁਦਾਇ ਦੇ ਹਿਰਦਿਆਂ ਵਿਚ ਸਥਾਪਿਤ ਕਰ ਕੇ, ਉਨ੍ਹਾਂ ਨੂੰ ਸੰਸਾਰ ਭਵਜਲ ਤੋਂ ਪਾਰ ਉਤਾਰਨ ਦੀ ਸਮਰੱਥਾ ਰੱਖਦਾ ਹੈ।

*ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥*
*ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥* *(ਪੰਨਾ ੨੮੬)*

ਸਤਿਗੁਰੂ ਹੀ ਗਿਆਨ-ਜੋਤਿ ਦੇ ਉਜਾਲੇ ਰਾਹੀਂ ਅਵਿੱਦਿਆ ਜਾਂ ਅਗਿਆਨ ਤੇ ਭਰਮ-ਅੰਧੇਰੇ ਦਾ ਬਿਨਾਸ ਕਰ ਕੇ ਦਿਲਾਂ ਵਿਚ ਪ੍ਰਕਾਸ਼ ਕਰਨ ਲਈ ਪਾਰਬ੍ਰਹਮ ਵੱਲੋਂ ਅਧਿਕ੍ਰਿਤ 'ਸੰਤ' ਪੁਰਖ ਹੈ।

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥* *(ਪੰਨਾ ੨੯੩)*

ਸਿੱਖ ਦ੍ਰਿਸ਼ਟੀਕੋਣ ਅਨੁਸਾਰ ਭਗਤ ਅਤੇ ਗੁਰੂ ਪਦ ਵਿਚ ਇਹੀ ਪ੍ਰਮੁੱਖ ਅੰਤਰ ਹੈ ਕਿ ਜਿੱਥੇ ਭਗਤ ਕੇਵਲ ਪ੍ਰਕਾਸ਼ਮਾਨਤਾ ਦਾ ਧਾਰਨੀ ਭਾਵ ਜੋਤਿ-ਰੂਪ ਹੈ, ਉੱਥੇ ਗੁਰੂ ਆਪਣੇ ਸ਼ਾਸਵਤ-ਪ੍ਰਕਾਸ਼ ਦਾ ਪੂਰਨ ਧਾਰਨੀ ਤੇ ਗਿਆਨ-ਕਿਰਨਾਂ ਦੇ ਪ੍ਰਸਾਰ ਦਾ ਸਭ ਤੋਂ ਉੱਚਤਮ ਅਥਵਾ ਮੂਲ ਸੋਮਾ ਹੈ। ਉਹ ਪ੍ਰਕਾਸ਼ ਨੂੰ ਪ੍ਰਸਾਰਿਤ ਕਰਨ ਦੀ 'ਜੁਗਤਿ' ਵਿਚ ਭੀ ਪੂਰਾ ਹੈ। ਆਪਣੀ ਜੋਤਿਮਾਨਤਾ ਅਤੇ ਸਫਲ ਪ੍ਰਕਾਸ਼ਨਾ ਸ਼ਕਤੀ ਕਰਕੇ ਸਿੱਖ ਧਰਮ ਵਿਚ ਸਤਿਗੁਰੂ ਨੂੰ ਦੀਪਕ ਨਾਲ ਤੁਲਨਾ ਦਿੱਤੀ ਗਈ ਹੈ। ਭ੍ਰਿੰਗੀ, ਪਾਰਸ ਅਤੇ ਬਾਵਨ ਗੁਰੂ ਨਾਲੋਂ ਦੀਪਕ ਗੁਰੂ ਨੂੰ ਸਰਵੋਤਮ ਸਵੀਕਾਰ ਕਰਦਿਆਂ ਕਵੀ ਭਾਈ ਸੰਤੋਖ ਸਿੰਘ ਦੀਪਕ ਗੁਰੂ ਦੇ ਲੱਛਣ ਦੱਸੇ ਲਿਖਦੇ ਹਨ:

*ਇਕ ਸਤਿਗੁਰ ਹੈ ਦੀਪ ਸਮਾਨ।*
*ਤਿਨ ਸੋ ਮਿਲਹਿ ਜਿ ਦੀਪਕ ਆਨ।*
*ਅਪਨੇ ਸਮ ਹੀ ਲੇਤਿ ਬਨਾਇ।*
*ਬਾਤੀ ਤੇਲ ਜਿ ਸਹਤਿ ਮਿਲਾਇ।* *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਜਿਸ ਤਰ੍ਹਾਂ ਇਬਨ-ਅਰਬੀ ਅਤੇ 'ਮਨਸੂਰ' ਜਿਹੇ ਦਾਰਸ਼ਨਿਕ ਸੂਫੀਆਂ ਨੇ 'ਹਕੀਕਤ-ਏ-ਮੁਹੰਮਦੀਆ' ਜਾਂ 'ਨੂਰ-ਏ-ਮੁਹੰਮਦੀਆ' ਦੇ ਸਿਧਾਂਤਾਂ ਰਾਹੀਂ ਮੁਹੰਮਦ ਸਾਹਿਬ ਨੂੰ ਸਦੀਵੀ ਜੋਤਿ ਅਥਵਾ ਸਾਰੇ ਪੈਗ਼ੰਬਰਾਂ ਨੂੰ ਪ੍ਰਕਾਸ਼ ਦੇਣ ਵਾਲਾ ਮੂਲ ਪ੍ਰਕਾਸ਼ ਕਿਹਾ ਹੈ, ਕੁਝ ਇਸੇ ਤਰ੍ਹਾਂ ਦੀ ਮਾਨਤਾ ਸਿੱਖ ਧਰਮ ਵਿਚ ਭੀ ਮਿਲਦੀ ਹੈ ਅਤੇ ਅਦ੍ਵੈਤਵਾਦੀ ਵਿਚਾਰਧਾਰਾ ਵਿਚ ਇਸ ਖਿਆਲ ਦਾ ਹੋਣਾ ਕੁਦਰਤੀ ਗੱਲ ਹੈ। ਗੁਰਬਾਣੀ ਵਿਚ "ਤੂ ਸਤਿਗੁਰੁ ਚਹੁ ਜੁਗੀ" "ਨਾਨਕ ਜੁਗਿ ਜੁਗਿ ਗੁਰ ਗੋਪਾਲਾ" ਆਦਿ ਤੁਕਾਂ ਰਾਹੀਂ ਗੁਰੂ-ਜੋਤਿ ਦੀ ਸਦੈਵਤਾ 'ਤੇ ਭਰੋਸਾ ਕੀਤਾ ਗਿਆ ਹੈ। ਗਹੁ ਨਾਲ ਪੜਚੋਲ ਕਰਨ 'ਤੇ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਸਿੱਖ ਧਰਮ ਵਿਚ ਪਾਰਬ੍ਰਹਮ ਦੀ ਸਮੁੱਚੀ ਪ੍ਰਕਾਸ਼ਨਾ-ਸ਼ਕਤੀ ਨੂੰ ਹੀ ਗੁਰੂ-ਜੋਤਿ ਸਵੀਕਾਰ ਕੀਤਾ ਗਿਆ ਹੈ। ਗੁਰੂ-ਸ਼ਕਤੀ ਪ੍ਰਕਾਸ਼ ਦੇ ਸੂਖਮ ਅਤੇ ਸਥੂਲ ਸੋਮਿਆਂ ਦਾ ਅੰਤਿਮ ਆਧਾਰ ਹੈ। ਇਹ ਮੂਲ ਪ੍ਰਕਾਸ਼ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਸਥਿਤ ਹੋ ਗਿਆ ਤਾਂ ਪਾਰਬ੍ਰਹਮ ਦੀ ਜੋਤਿ ਜਾਂ ਗੁਰੂ ਸ਼ਕਤੀ ਸਰਗੁਣ ਸਰੂਪ ਵਿਚ

ਪ੍ਰਗਟ ਹੋ ਗਈ, ਕਿਉਂ ਜੁ ਮਾਇਆ ਦੁਆਰਾ ਅੰਧਾ ਕੀਤਾ ਮਨੁੱਖ ਸਿਰਫ ਸਥੂਲ ਨੇਤਰਾਂ ਨਾਲ ਸਰਗੁਣ ਸਰੂਪ ਹੀ ਦੇਖ ਸਕਦਾ ਹੈ। ਗੁਰੂ ਦੇ ਭਿੰਨ ਭਿੰਨ ਸਰੂਪਾਂ ਰਾਹੀਂ ਇਸ ਪ੍ਰਕਾਸ਼ ਦੀਆਂ ਪ੍ਰਾਪਤੀਆਂ ਨੇ ਵਿਸ਼ਵ ਵਿੱਚੋਂ ਮਾਨਵੀ-ਮਨਾਂ 'ਤੇ ਸਥਿਰ ਅਤਿ ਸੂਖਮ, ਅੰਧਕਾਰ ਦੀਆਂ ਪਰਤਾਂ ਨੂੰ ਹਟਾ ਕੇ ਗਿਆਨ-ਜੋਤਿ ਦੀ ਅੰਧਕਾਰ ਉੱਤੇ ਉੱਤਮਤਾ ਸਥਾਪਿਤ ਕੀਤੀ। ਰਾਮਕਲੀ ਰਾਗ ਵਿਚ ਰਾਇ ਬਲਵੰਡ ਅਤੇ ਸੱਤੇ ਡੂਮ ਦੀ ਉਚਾਰਨ ਕੀਤੀ ਵਾਰ ਵਿਚ ਸ੍ਰੀ ਗੁਰੂ ਅੰਗਦ ਸਾਹਿਬ ਦੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਦਾ ਉਲੇਖ ਕਰਦਿਆਂ ਕਿਹਾ ਗਿਆ ਹੈ:

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* *(ਪੰਨਾ ੯੬੬)*

ਇਸ ਤੁਕ ਤੋਂ ਇਹ ਸੰਕੇਤ ਮਿਲਦਾ ਹੈ ਕਿ ਗੁਰੂ ਦੇ ਕਾਇਆ ਬਦਲਣ ਸਮੇਂ ਜੋ ਵਸਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਹੋਈਆਂ ਉਹ 'ਜੋਤਿ' ਤੇ 'ਜੁਗਤਿ' ਸਨ। ਇਸ ਤਰ੍ਹਾਂ ਗੁਰਤਾ ਦੇ ਜੋ ਪ੍ਰਮੁੱਖ ਅੰਗ ਸਪੱਸ਼ਟ ਹੁੰਦੇ ਹਨ। 'ਜੋਤਿ' ਦਾ ਸੰਬੰਧ ਸ਼ਬਦ ਦੀਆਂ ਗਿਆਨ-ਕਿਰਨਾਂ ਨਾਲ ਹੈ ਅਤੇ ਜੁਗਤਿ ਦਾ ਸੰਬੰਧ ਗੁਰੂ ਦੇ ਸਰਗੁਣ ਸਰੀਰ ਨਾਲ ਹੈ। ਭਾਈ ਨੰਦ ਲਾਲ ਜੀ ਆਪਣੀ ਰਚਨਾ 'ਰਹਿਤਨਾਮਾ' ਵਿਚ ਸ੍ਰੀ ਗੁਰੂ ਬਚਨਾਂ ਨੂੰ ਆਧਾਰ ਬਣਾ ਕੇ ਗੁਰੂ ਦੇ ਤਿੰਨ ਰੂਪਾਂ ਦਾ ਵਰਣਨ ਕਰਦੇ ਲਿਖਦੇ ਹਨ:

*ਤੀਨ ਰੂਪ ਹੈਂ ਮੋਹਿ ਕੇ ਸੁਣਹੁ ਨੰਦ ਚਿੱਤ ਲਾਇ।*
*ਨਿਰਗੁਣ ਸਰਗੁਣ ਗੁਰਸ਼ਬਦ ਹੈ ਕਹੇ ਤੋਹਿ ਸਮਝਾਇ।*

ਇਨ੍ਹਾਂ ਤੁਕਾਂ ਤੋਂ ਗੁਰੂ ਦੇ ਤਿੰਨ ਰੂਪ ਸਾਹਮਣੇ ਆਏ:

੧. ਗੁਰੂ ਦਾ ਪਰਮੇਸ਼ਰ ਰੂਪ।
੨. ਗੁਰੂ ਦਾ ਸ਼ਬਦ ਰੂਪ।
੩. ਗੁਰੂ ਦਾ ਸਰਗੁਣ ਜਾਂ ਸਰੀਰਕ ਰੂਪ।

**੧. ਗੁਰੂ ਦਾ ਪਰਮੇਸ਼ਰ ਰੂਪ:** ਇਹ ਤ੍ਰਿਗੁਣੀ ਮਾਇਆ ਦੇ ਪ੍ਰਭਾਵ ਤੋਂ ਅਲੇਪ ਪਾਰਬ੍ਰਹਮ ਦੀ ਉਹ ਸਦੀਵੀ ਪ੍ਰਕਾਸ਼ਮਾਨਤਾ ਹੈ, ਜਿਸ ਰਾਹੀਂ ਰਚਨਾ ਤੋਂ ਪਹਿਲਾਂ ਪਰਮੇਸ਼ਰ ਆਪਣੇ ਅਸਤਿੱਤਵ ਅਤੇ ਅਵਸਥਾ ਨੂੰ ਭਲੀ-ਭਾਂਤ ਜਾਣਦਾ ਸੀ। ਪਾਰਬ੍ਰਹਮ ਦੀ ਇਹੀ ਪ੍ਰਕਾਸ਼-ਸ਼ਕਤੀ ਪਾਰਬ੍ਰਹਮ ਦੇ ਰਚਨਾ ਸਬੰਧੀ ਪਹਿਲੇ ਫੁਰਨੇ ਅਤੇ ਉਸ ਫੁਰਨੇ ਦੀ ਜਗਤ-ਰਚਨਾ ਵਿਚ ਪੂਰਨਤਾ ਦਾ ਆਧਾਰ ਹੈ। ਪਾਰਬ੍ਰਹਮ ਦੀ ਇਸ ਪ੍ਰਕਾਸ਼ਨਾ-ਸ਼ਕਤੀ ਨੂੰ ਸ਼ਬਦ-ਬ੍ਰਹਮ ਜਾਂ ਸਦੀਵੀ ਗੁਰੂ ਵੀ ਕਿਹਾ ਜਾ ਸਕਦਾ ਹੈ। ਪਾਰਬ੍ਰਹਮ ਇਸੇ ਜੋਤਿ-ਮਾਨਤਾ ਦੇ ਸੂਤਰ ਰਾਹੀਂ ਪੂਰੇ ਵਿਸ਼ਵ ਨੂੰ ਧਾਰਨ ਕਰ ਕੇ ਘਟ-ਘਟ ਵਾਸੀ ਅਤੇ ਅੰਤਰਜਾਮੀ ਹੋਇਆ ਹੈ। ਇਸੇ ਜੋਤਿ ਸ਼ਕਤੀ ਰਾਹੀਂ ਹੀ ਜੀਵਾਤਮਾ, ਮਨ, ਬੁੱਧੀ, ਚਿੱਤ ਆਦਿ ਪ੍ਰਕਾਸ਼ਮਾਨ ਹਨ ਅਤੇ ਇਸੇ ਦੇ 'ਤੇਜਸ' ਦੀ ਊਰਜਾ-ਸ਼ਕਤੀ ਇੰਦਰਿਆਵੀ ਸਰੀਰ ਨੂੰ ਕ੍ਰਿਆਸ਼ੀਲ ਕਰਦੀ ਹੈ। ਇੰਝ ਜਗਤ ਰਚਨਾ ਤੋਂ ਪਹਿਲਾਂ ਨਿਰਸੰਕਲਪ ਪਰਮੇਸ਼ਰ ਅਤੇ ਰਚਨਾ ਵਿਚ ਸਕਿਰਿਆ ਪਾਰਬ੍ਰਹਮ ਦਾ ਉੱਤਮ ਸਰੂਪ-ਲੱਛਣ ਉਸ ਦੀ ਪ੍ਰਕਾਸ਼ਮਾਨਤਾ ਜਾਂ ਜੋਤਿ-ਰੂਪਤ ਹੈ, ਸ਼ਾਇਦ ਇਸੇ ਕਾਰਨ ਵਿਭਿੰਨ ਧਰਮਾਂ ਵਿਚ ਪਰਮ-ਸੱਤਾ ਨੂੰ ਦਿੱਤੇ ਪ੍ਰਮੁੱਖ ਨਾਂਵਾਂ ਦਾ ਸੰਬੰਧ

ਪ੍ਰਕਾਸ਼ ਨਾਲ ਹੈ। ਪਾਰਬ੍ਰਹਮ ਦੇ ਇਸੇ ਸਰੂਪ ਲੱਛਣ ਕਰਕੇ ਸਿੱਖ ਧਰਮ ਵਿਚ ਪਰਮ-ਹਸਤੀ ਨੂੰ 'ਵਾਹਿਗੁਰੂ' ਨਾਮ ਨਾਲ ਸੰਬੋਧਨ ਕਰਨ ਦੀ ਪਰੰਪਰਾ ਹੈ। ਭਾਈ ਨੰਦ ਲਾਲ ਜੀ 'ਗੁਰੂ' ਦੇ ਪਾਰਬ੍ਰਹਮ ਰੂਪ ਬਾਰੇ ਕਹਿੰਦੇ ਹਨ:

*ਏਕ ਰੂਪ ਤਿਹ ਗੁਣ ਤੇ ਪਰੇ।*
*ਨੇਤ ਨੇਤ ਜਿਹ ਨਿਗਮ ਉਚਰੇ।*
*ਘਟਿ ਘਟਿ ਬਿਆਪਕ ਅੰਤਰਜਾਮੀ।*
*ਪੂਰ ਰਹਿਓ ਜਿਉ ਜਲ ਘਟ ਪਾਨੀ।*

**੨. ਗੁਰੂ ਦਾ ਸ਼ਬਦ ਰੂਪ:** ਭਾਵੇਂ ਪਾਰਬ੍ਰਹਮ ਦੀ ਜੋਤਿ-ਸ਼ਕਤੀ ਜਗਤ ਦੇ ਧੁਰ ਅੰਦਰ ਵਿਦਮਾਨ ਹੋਣ ਕਰਕੇ ਜੀਵਾਂ ਨੂੰ ਹਮੇਸ਼ਾਂ ਪ੍ਰਕਾਸ਼ ਵੱਲ ਪ੍ਰੇਰਿਤ ਕਰਦੀ ਹੈ। ਫਿਰ ਭੀ ਤ੍ਰਿਗੁਣੀ ਮਾਇਆ ਦੇ ਅਵਿੱਦਿਆ, ਅਗਿਆਨ ਕਾਰਨ, ਅੰਧਕਾਰੀ ਭਾਸਦੀ ਪਦਾਰਥਕ ਸੰਸਾਰ-ਲੀਲ੍ਹਾ ਵਿਚ ਜੀਵ ਇੰਦਰੀਆਂ ਦੇ ਸੰਪਰਕ ਵਿਚ ਆਉਣ ਵਾਲੇ ਰੂਪ, ਰਸ, ਗੰਧ, ਸਪਰਸ਼, ਸ਼ਬਦ ਆਦਿ ਵਿਸ਼ਿਆਂ ਵਿਚ ਆਪਣੇ ਚਿੱਤ ਨੂੰ ਉਲਝਾ ਕੇ ਪਰਮ-ਸੁਰਤਿ ਦੇ ਇਕਾਗਰ ਪ੍ਰਕਾਸ਼ ਨਾਲੋਂ ਟੁੱਟਿਆ ਹੋਇਆ, ਭ੍ਰਾਂਤੀ ਦੇ ਘੁੱਪ ਹਨੇਰੇ ਦਾ ਸ਼ਿਕਾਰ ਹੋ ਜਾਂਦਾ ਹੈ। ਅੰਧਕਾਰ ਦੀ ਨਿਰੰਤਰ ਪੀੜਾ ਸਹਿਣ ਪਿੱਛੋਂ ਜਦੋਂ ਜੀਵ ਇਸ ਦੇ ਸੰਤਾਪ ਤੋਂ ਮੁਕਤ ਹੋਣ ਦੀ ਚਾਹਨਾ ਨਾਲ ਪ੍ਰਕਾਸ਼ਮਾਨਤਾ ਵਾਸਤੇ ਪੁਕਾਰ ਕਰਦੇ ਹਨ ਤਾਂ ਅਭਿਲਾਸ਼ੀਆਂ ਦੀ ਸਮਰੱਥਾ ਅਥਵਾ ਗ੍ਰਹਿਣ-ਸ਼ਕਤੀ ਜਾਂ ਦੇਸ਼-ਕਾਲ ਤੋਂ ਪ੍ਰਭਾਵਿਤ ਪ੍ਰਸਥਿਤੀਆਂ ਅਨੁਰੂਪ "ਗੋਬਿੰਦ" 'ਗੁਰੂ' ਰੂਪ ਬਦਲ ਕੇ ਜੀਵਾਂ ਨਾਲ ਜੁਗਤਿ ਰਾਹੀਂ ਸੰਪਰਕ ਕਰਕੇ ਪ੍ਰਕਾਸ਼ ਦੀ ਉਤਮਤਾ ਸਥਾਪਿਤ ਕਰਦਾ ਹੈ। ਜੀਵਾਂ ਦੀ ਮੁਕਤੀ ਵਾਸਤੇ ਗੋਬਿੰਦ ਗੁਰੂ ਜਾਂ ਸ਼ਬਦ ਬ੍ਰਹਮ ਨੇ ਆਦਿ ਕਾਲ ਤੋਂ ਅਨਿਕ ਰੂਪਧਾਰੀ ਹੋ ਕੇ ਪ੍ਰਕਾਸ਼ਮਾਨਤਾ ਪ੍ਰਗਟ ਕੀਤੀ ਹੈ, ਪਰ ਇਨ੍ਹਾਂ ਸਾਰੇ ਸਰੂਪਾਂ ਵਿਚ ਪ੍ਰਕਾਸ਼ ਦੀ ਮਿਕਦਾਰ ਅਭਿਲਾਸ਼ੀਆਂ ਦੀ ਗ੍ਰਹਿਣ-ਸ਼ਕਤੀ ਦੇ ਅਨੁਸਾਰ ਹੀ ਪ੍ਰਗਟ ਹੋਈ ਹੈ।

ਸਿੱਖ ਨਿਸ਼ਚਾ ਹੈ ਕਿ ਪਾਰਬ੍ਰਹਮ ਦੀ ਇਸ 'ਸ਼ਬਦ-ਬ੍ਰਹਮ' ਗੁਰੂ ਜੋਤਿ ਨੇ ਪੂਰਵ-ਵਰਤੀ ਪੈਗੰਬਰਾਂ, ਅਵਤਾਰਾਂ ਅਤੇ ਹੋਰ ਧਾਰਮਿਕ ਮਹਾਂਪੁਰਖਾਂ ਨੂੰ ਪ੍ਰਕਾਸ਼ਮਾਨ ਕੀਤਾ, ਪਰ ਗੁਰੂ ਨਾਨਕ ਕਾਇਆ ਵਿੱਚੋਂ ਇਹ ਪ੍ਰਕਾਸ਼ ਅੰਸ਼-ਰੂਪ ਵਿਚ ਨਹੀਂ, ਪੂਰਨ ਪ੍ਰਕਾਸ਼ਮਾਨਤਾ ਸਾਹਿਤ ਅਵਤ੍ਰਿਤ ਹੋਇਆ। ਗੁਰੂ ਕਾਇਆ ਰਾਹੀਂ ਪਾਰਬ੍ਰਹਮ ਦੀ ਨਿਰਾਕਾਰ ਸ਼ਬਦ-ਪ੍ਰਕਾਸ਼ਰੂਪਤਾ ਨੂੰ, ਮਨੁੱਖਾਂ ਦੇ ਸੰਪਰਕ ਵਿਚ ਲਿਆਉਣ ਵਾਸਤੇ ਅਕਾਰਧਾਰੀ ਅੱਖਰੀ ਸਰੂਪ ਪ੍ਰਦਾਨ ਕਰਨਾ ਪੈਂਦਾ ਹੈ। ਮਨੁੱਖ ਆਪਣੀਆਂ ਧੁਰ ਅੰਦਰਲੀਆਂ ਭਾਵਨਾਵਾਂ ਨੂੰ ਸੰਗੀ-ਸਾਥੀਆਂ ਨਾਲ ਸਾਂਝਾ ਕਰਨ ਦੀ ਇੱਛਾ ਨਾਲ ਜੋ ਧੁਨੀ ਕਰਦਾ ਹੈ, ਉਹ ਧੁਨੀ ਹੀ ਸ਼ਬਦ ਹੈ। ਇਹ ਧੁਨੀ ਮਨੁੱਖੀ-ਭਾਖਾ ਦਾ ਆਧਾਰ ਹੈ ਅਤੇ ਭਾਖਾ ਨੂੰ ਹੋਰ ਗਤੀਮਾਨ ਕਰਨ ਹਿੱਤ ਮਨੁੱਖ ਨੇ ਪਾਰਬ੍ਰਹਮ ਦੁਆਰਾ ਦਿੱਤੇ ਬੁਧਿ-ਪ੍ਰਕਾਸ਼ ਰਾਹੀਂ ਅੱਖਰ ਰੂਪੀ ਸੰਕੇਤ ਨਿਸ਼ਚਿਤ ਕੀਤੇ ਹਨ, ਜਿਸ ਤੋਂ ਸਥੂਲ ਆਕਾਰਧਾਰੀ ਸ਼ਬਦ ਹੋਂਦ ਵਿਚ ਆਉਂਦਾ ਹੈ। ਇਸ ਤਰ੍ਹਾਂ ਸ਼ਬਦ ਅਸਲ ਵਿਚ ਸੂਖਮ

ਭਾਵਨਾਵਾਂ ਦਾ ਅਕਾਰ ਰੂਪ ਹੈ। ਲਿਖਿਤ ਸ਼ਬਦ ਦੀ ਕਾਲੀ ਸਿਆਹੀ ਤੇ ਸਥੂਲ ਆਕਾਰ ਅਥਵਾ ਸਫੈਦ ਗਿਆਨ-ਪ੍ਰਕਾਸ਼ ਤੇ ਸੂਖਮ ਨਿਰਾਕਾਰ ਭਾਵ-ਰੂਪਤਾ ਇਸ ਗੱਲ ਦੇ ਸੂਚਕ ਹਨ ਕਿ ਸ਼ਬਦ ਨਿਰਾਕਾਰ ਤੇ ਆਕਾਰ, ਰੋਸ਼ਨੀ ਤੇ ਅੰਧਕਾਰ, ਸਰਗੁਣ ਤੇ ਨਿਰਗੁਣ ਵਿਚ ਇਕ ਕੜੀ ਦਾ ਕੰਮ ਕਰਦਾ ਹੈ। ਅੱਖਰਾਂ ਵਿਚ ਲੁਪਿਤ ਗਿਆਨ ਜੋਤਿ ਇੰਦਰੀਆਂ ਰਾਹੀਂ ਕਾਇਆ ਵਿਚ ਪ੍ਰਵੇਸ਼ ਕਰ ਕੇ ਅੰਦਰਲੇ ਤੇ ਬਾਹਰਲੇ ਪ੍ਰਕਾਸ਼ ਨੂੰ ਅਭੇਦ ਕਰ ਦੇਵੇ ਤਾਂ ਮਨੁੱਖ ਅਦ੍ਵੈਤ ਦੇ ਚਾਨਣ ਵਿਚ ਮਾਇਆ ਦੀਆਂ ਭਰਮ-ਭ੍ਰਾਂਤੀਆਂ ਤੋਂ ਉੱਚਾ ਉੱਠ ਕੇ ਸ਼ਬਦ-ਬ੍ਰਹਮ ਦੀ ਪ੍ਰਕਾਸ਼ਮਾਨਤਾ ਦਾ ਅਸੀਮ ਅਨੰਦ ਪ੍ਰਾਪਤ ਕਰ ਕੇ ਜੀਵਨ-ਮਨੋਰਥ ਨੂੰ ਸਫਲ ਕਰ ਸਕਦਾ ਹੈ।

ਇਸ ਤਰ੍ਹਾਂ ਸ਼ਬਦ-ਬ੍ਰਹਮ ਜਦੋਂ ਅੱਖਰੀ ਰੂਪ ਵਿਚ ਆਉਂਦਾ ਹੈ ਤਾਂ ਇਸ ਨੂੰ ਗੁਰਬਾਣੀ ਜਾਂ ਸ਼ਬਦ ਕਿਹਾ ਜਾਂਦਾ ਹੈ। ਇਹ ਸ਼ਬਨ ਜੋਤਿ ਹੀ ਗੁਰੂ ਦੀ ਜੋਤਿ ਹੈ। ਗੁਰੂ ਦਾ ਇਹ ਦੂਸਰਾ ਰੂਪ ਹੈ। ਸਾਰੇ ਧਰਮ ਗ੍ਰੰਥ ਅਤੇ ਮਹਾਂਪੁਰਖਾਂ ਦੇ ਪਾਵਨ ਬਚਨ ਇਸੇ ਸ਼ਬਦ ਜੋਤਿ ਤੋਂ ਪ੍ਰਕਾਸ਼ਮਾਨ ਹਨ। ਉਨ੍ਹਾਂ ਦੀ ਸ਼ੁੱਧਤਾ ਇਸ ਗੱਲ 'ਤੇ ਨਿਰਭਰ ਕਰਦੀ ਹੈ ਕਿ ਉਚਾਰਨ ਕਰਤਾ ਸ਼ਬਦ-ਬ੍ਰਹਮ ਨਾਲ ਕਿਸ ਪੱਧਰ 'ਤੇ ਅਭੇਦ ਸੀ ਅਤੇ ਸ਼ਬਦ ਦੀ ਸਾਂਭ-ਸੰਭਾਲ ਸਮੇਂ ਕਿਤਨੀ ਸਾਵਧਾਨੀ ਵਰਤੀ ਗਈ। ਇਸ ਪੱਖੋਂ 'ਗੁਰੂ ਗ੍ਰੰਥ ਸਾਹਿਬ' ਗੁਰੂ ਦੀ ਪੂਰਨ ਸ਼ੁੱਧ ਜੋਤਿ ਨਾਲ ਪ੍ਰਕਾਸ਼ਮਾਨ ਸਰਵੋਤਮ ਧਰਮ ਗ੍ਰੰਥ ਹੈ। ਭਾਈ ਨੰਦ ਲਾਲ ਜੀ ਗੁਰੂ ਜੀ ਦੇ ਇਸ ਦੂਸਰੇ ਰੂਪ ਬਾਰੇ ਕਹਿੰਦੇ ਹਨ:

*ਮੇਰਾ ਰੂਪ ਗ੍ਰੰਥ ਜੀ ਜਾਨ। ਇਸ ਮੇਂ ਭੇਦ ਨਹੀਂ ਕਛੁ ਮਾਨ।*

**੩. ਗੁਰੂ ਦਾ ਸਰਗੁਣ ਜਾਂ ਸਰੀਰਕ ਰੂਪ:** ਉਪਰ ਅਸੀਂ ਗੁਰੂ ਦੇ ਦੋ ਰੂਪਾਂ ਦਾ ਵਰਣਨ ਕਰਦਿਆਂ ਇਹ ਸਥਾਪਿਤ ਕੀਤਾ ਹੈ ਕਿ ਸ਼ਬਦ-ਬ੍ਰਹਮ ਕਿਵੇਂ ਸੂਖਮ ਤੋਂ ਅਕਾਰਧਾਰੀ ਸ਼ਬਦ ਵਿਚ ਪਰਿਵਰਤਿਤ ਹੁੰਦਾ ਹੈ। ਪਰ ਬ੍ਰਹਮ-ਪ੍ਰਕਾਸ਼ ਦੀ ਸ਼ਬਦ-ਜੋਤਿ ਦਾ ਗ੍ਰੰਥ ਰੂਪ ਧਾਰਨ ਕਰ ਲੈਣਾ ਕਾਫੀ ਨਹੀਂ। ਇਕ ਤਾਂ ਇਹ ਅਕਾਰਧਾਰੀਆਂ ਦੇ ਮਾਧਿਅਮ ਨਾਲ ਹੀ ਇਸ ਰੂਪਧਾਰੀ ਸਰੂਪ ਵਿਚ ਆਉਂਦਾ ਹੈ, ਦੂਜੇ ਇਸ ਦੇ ਪ੍ਰਕਾਸ਼ ਨੂੰ ਪ੍ਰਸਾਰਿਤ ਕਰਨ ਲਈ ਵੀ ਸਫਲ ਵਿਧੀ ਅਤੇ ਸਰੀਰ-ਧਾਰੀਆਂ ਦੇ ਸਾਰਥਕ ਯਤਨ ਚਾਹੀਦੇ ਹਨ। ਇਸ ਤਰ੍ਹਾਂ ਭਾਵੇਂ ਮਾਨਵੀ ਹਿਰਦੇ ਨੂੰ ਪ੍ਰਕਾਸ਼ਮਾਨ ਤਾਂ ਗੁਰੂ ਗ੍ਰੰਥ ਵਿਚ ਪ੍ਰਕਾਸ਼ਿਤ ਸ਼ਬਦ-ਜੋਤਿ ਨੇ ਹੀ ਕਰਨਾ ਹੈ, ਪਰ ਇਸ ਪ੍ਰਕਾਸ਼ ਦੇ ਪ੍ਰਗਟ ਕਰਨ ਲਈ ਗੁਰੂ ਦਾ ਸਰਗੁਣ ਜਾਂ ਸਰੀਰਕ ਰੂਪ ਹੀ ਮਾਧਿਅਮ ਹੈ। ਮੌਜੂਦਾ ਸਮੇਂ ਵਿਚ ਦੇਹ-ਪੂਜਾ ਦੁਆਰਾ ਉਤਪੰਨ ਕੀਤੀ ਉਤੇਜਨਾ ਅਧੀਨ ਸਿੱਖ ਪ੍ਰਚਾਰਕਾਂ ਨੇ ਸ਼ਬਦ-ਗੁਰੂ ਦਾ ਪ੍ਰਚਾਰ ਕਰਦਿਆਂ ਸਰੀਰ ਦੇ ਮਹੱਤਵ ਨੂੰ ਪੂਰੀ ਤਰ੍ਹਾਂ ਨਕਾਰ ਦਿੱਤਾ ਹੈ। ਫਿਰ ਵੀ ਇਸ ਸਬੰਧੀ ਕੋਈ ਸੰਦੇਹ ਨਹੀਂ ਕਿ ਦਸ ਗੁਰੂ ਸਰੀਰਾਂ ਦੀ ਜੁਗਤਿ ਵਿਧੀ ਪਵਿੱਤਰਤਾ ਤੋਂ ਸਿੱਖ ਇਨਕਾਰੀ ਨਹੀਂ ਹੋ ਸਕਦਾ। ਗੁਰਬਾਣੀ ਵਿਚ ਗੁਰੂ ਦੀ ਕਾਇਆ ਤਾਂ ਕੀ, ਗੁਰੂ ਦੇ ਮਾਤਾ-ਪਿਤਾ, ਗੁਰੂ ਦੇ ਸੰਗੀ ਸਿੱਖਾਂ ਅਤੇ ਗੁਰੂ-ਕੁਲ਼ ਦੀ ਪਵਿੱਤਰਤਾ ਸਵੀਕਾਰ ਕੀਤੀ ਹੈ। ਸ੍ਰੀ ਗੁਰੂ ਰਾਮਦਾਸ ਜੀ ਦਾ ਕਥਨ ਹੈ:

*ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥*

*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥*
*ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥*
*(ਪੰਨਾ ੩੧੦)*

ਅਸੀਂ ਪਿੱਛੇ ਇਹ ਕਹਿ ਆਏ ਹਾਂ ਕਿ ਗੁਰੂ ਪਦ ਕੇਵਲ ਗਿਆਨ-ਜੋਤਿ ਨਾਲ ਹੀ ਸੰਬੰਧਿਤ ਨਹੀਂ ਬਲਕਿ ਗਿਆਨ ਜੋਤਿ ਅਤੇ ਇਸ ਦੇ ਪ੍ਰਕਾਸ਼ਨ ਦੀ ਸਫਲ ਜੁਗਤਿ ਜਾਂ ਵਿਧੀ, ਇਨ੍ਹਾਂ ਦੋਹਾਂ ਅੰਗਾਂ ਜਾਂ ਗੁਰੂ-ਸਰੂਪਾਂ ਦਾ ਸੁਮੇਲ ਗੁਰੂ ਪਦ ਨਿਰਧਾਰਿਤ ਕਰਨ ਲਈ ਅਤਿ ਆਵੱਸ਼ਕ ਹੈ। ਜਿੱਥੇ ਗੁਰੂ-ਜੋਤਿ ਗੁਰਬਾਣੀ ਵਿਚ ਵਿਦਮਾਨ ਹੈ, ਉੱਥੇ ਜੁਗਤਿ, ਜੋ ਸਮੇਂ ਅਨੁਸਾਰ ਨਿਰਧਾਰਿਤ ਕਰਨੀ ਪੈਂਦੀ ਹੈ, ਗੁਰੂ ਸਰੀਰ ਨਾਲ ਸੰਬੰਧਿਤ ਹੈ। ਜਿਵੇਂ ਸ਼ਬਦ ਜੋਤਿ ਨੂੰ ਸਦੀਵੀ ਪ੍ਰਦੀਪਿਤ ਕਰਨ ਹਿੱਤ ਗੁਰੂ-ਪਾਤਸ਼ਾਹਾਂ ਨੇ ਪ੍ਰਮਾਣਿਕ ਗ੍ਰੰਥ ਸੰਕਲਿਤ ਕਰਨ ਪ੍ਰਤੀ ਚੇਤੰਨਤਾ ਵਰਤੀ, ਉਸੇ ਤਰ੍ਹਾਂ ਗੁਰੂ ਦੀ ਸਰੀਰ-ਆਸ਼੍ਰਿਤ ਜੁਗਤਿ ਜਾਂ ਸ਼ਬਦ ਪ੍ਰਸਾਰਨ ਵਿਧੀ ਨੂੰ ਸਥਾਈ ਕਰਨ ਸਬੰਧੀ ਵੀ ਉਨ੍ਹਾਂ ਇਕ ਦੋਸ਼-ਰਹਿਤ ਪ੍ਰਬੰਧ ਕਰਨ ਦੇ ਉਚੇਚੇ ਉਪਰਾਲੇ ਕੀਤੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਨ-ਕਲਿਆਣ ਹਿੱਤ ਧਰਮ ਉਪਦੇਸ਼ ਕਰਨ ਲਈ ਭ੍ਰਮਣ ਕਰਦਿਆਂ ਸੰਪਰਕ ਵਿਚ ਆਏ ਲੋਕਾਂ ਨੂੰ ਸੰਗਤ ਦੀ ਮਹਾਨਤਾ ਦੱਸ ਕੇ ਸੰਗਤਾਂ ਕਾਇਮ ਕਰਨ ਲਈ ਪ੍ਰੇਰਿਤ ਕੀਤਾ। ਸਿੱਧਾਂ ਦੇ ਇਕਾਂਤਵਾਦੀ ਧਰਮ ਨਾਲੋਂ ਸੰਗਤੀ ਧਰਮ ਦੀ ਉੱਤਮਤਾ ਦੱਸਦਿਆਂ ਉਨ੍ਹਾਂ ਸਿੱਖਾਂ ਨੂੰ ਕਿਹਾ, "ਗੁਰ ਸੰਗਤਿ ਬਾਣੀ ਬਿਨਾਂ ਦੂਜੀ ਓਟ ਨਹੀਂ ਹਹਿ ਰਾਈ।" ਕਰਤਾਰਪੁਰ ਵਿਚ ਧਰਮਸਾਲ ਕਾਇਮ ਕਰ ਕੇ ਸਾਧ-ਸੰਗਤਿ ਨੂੰ ਪਾਰਬ੍ਰਹਮ ਦੇ ਨਿੱਜ ਸਥਾਨ ਸੱਚ ਖੰਡ ਦਾ ਦਰਜਾ ਦਿੱਤਾ:

*ਧਰਮਸਾਲ ਕਰਤਾਰਪੁਰ ਸਾਧਸੰਗਤਿ ਸਚ ਖੰਡੁ ਵਸਾਇਆ। (ਵਾਰ ੨੪: ੧)*

ਗੁਰਬਾਣੀ ਅਤੇ ਹੋਰ ਮੁੱਢਲੇ ਸਿੱਖ ਗ੍ਰੰਥਾਂ ਵਿਚ ਸੰਗਤਿ ਦੀ ਉਸਤਤਿ ਸਿਰਫ ਇਸ ਉਦੇਸ਼ ਨਾਲ ਨਹੀਂ ਕੀਤੀ ਗਈ ਕਿ ਸਾਧ-ਸੰਗਤ, ਸੇਵਾ ਸਿਮਰਨ ਦੇ ਪ੍ਰਵਾਹ ਦਾ ਕੇਂਦਰ ਸੀ, ਬਲਕਿ ਇਸੇ ਸੰਗਤ ਨੇ ਵਿਕਸਿਤ ਹੋ ਕੇ ਗੁਰੂ ਦਾ ਸਰੀਰਕ ਸਥਾਨ ਜਾਂ ਗੁਰੂ-ਜੁਗਤਿ ਦਾ ਧਾਰਨੀ ਹੋਣਾ ਸੀ। ਭਾਈ ਨੰਦ ਲਾਲ ਜੀ 'ਸੰਗਤ' ਦੀ ਵਡਿਆਈ ਕਰਦਿਆਂ ਕਹਿੰਦੇ ਹਨ, "ਅਸਾਂ ਹਰ ਥਾਂ ਰੱਬ ਦੇ ਨੂਰ ਨੂੰ 'ਸੰਗਤ' ਵਿਚ ਜਜ਼ਬ ਹੁੰਦਿਆਂ ਵੇਖਿਆਂ।" ਭਾਈ ਮਨੀ ਸਿੰਘ ਜੀ ਦਾ ਕਥਨ ਹੈ, "ਗੁਰਮੁਖ ਸਾਧ ਸੰਗਤ ਨੂੰ ਨਿਰੰਕਾਰ ਦਾ ਆਸਣ ਜਾਣਦੇ ਹੈਨ।" ਗੁਰੂ-ਕਾਲ ਵਿਚ ਸੰਗਤ ਦੀ ਅੱਖੀਂ ਡਿੱਠੀ ਵਡਿਆਈ ਬਾਰੇ ਮੁਹਸਿਨ ਫਾਨੀ ਲਿਖਦਾ ਹੈ, "ਜਦੋਂ ਸਿੱਖ ਇਕੱਤਰ ਹੁੰਦੇ ਹਨ ਤਾਂ ਗੁਰੂ ਵੀ ਆਪਣੀ ਮਨੋਕਾਮਨਾ ਦੀ ਪੂਰਤੀ ਲਈ ਸੰਗਤ ਨੂੰ ਅਰਦਾਸ ਕਰਨ ਹਿੱਤ ਬੇਨਤੀ ਕਰਦਾ ਹੈ। ਸਿੱਖਾਂ ਦਾ ਵਿਸ਼ਵਾਸ ਹੈ ਕਿ ਜਦੋਂ ਸੰਗਤ ਇਕਾਗਰ ਚਿੱਤ ਹੋ ਕੇ ਕਿਸੇ ਕਾਰਜ ਲਈ ਅਰਦਾਸ ਕਰਦੀ ਹੈ ਤਾਂ ਉਹ ਕਾਰਜ ਸਫਲ ਹੋ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤ ਨੂੰ ਉਸ ਸਮੇਂ ਇਕ ਨਵੀਂ, ਪਰ ਪੂਰਵ-ਨਿਰਧਾਰਿਤ ਰੂਪ-ਰੇਖਾ ਪ੍ਰਦਾਨ ਕਰ ਦਿੱਤੀ, ਜਦੋਂ ੧੬੯੯ ਈ: ਦੀ ਵੈਸਾਖੀ ਵਾਲੇ ਦਿਨ ਖੰਡੇ ਦੀ ਪਾਹੁਲ ਦੇ ਕੇ ਸੰਗਤ ਨੂੰ ਗੁਰੂ-ਖਾਲਸੇ ਵਿਚ ਰੂਪਾਂਤ੍ਰਿਤ ਕਰ ਦਿੱਤਾ।

ਗੁਰੂ ਜੀ ਨੇ ਸਮੇਂ ਮੁਤਾਬਿਕ ਜੁਗਤਿ ਬਦਲ ਕੇ ਗੁਰੂ ਚੇਲੇ ਦੀ ਸਿਧਾਂਤਕ ਪਰੰਪਰਾ ਨੂੰ ਇਕ ਵਿਸਤ੍ਰਿਤ ਕ੍ਰਿਆਤਮਿਕ ਰੂਪ ਦੇ ਦਿੱਤਾ। ਭਾਈ ਗੁਰਦਾਸ ਜੀ (ਦੂਜੇ) ਨੇ ਇਸ ਪਰਿਵਰਤਨ ਦੀ ਵਾਸਤਵਿਕਤਾ ਨੂੰ ਇਕ ਸਤਰ ਵਿਚ ਪ੍ਰਸਤੁਤ ਕਰਦਿਆਂ ਲਿਖਿਆ ਹੈ:

*ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।* *(ਵਾਰ :੪੧)*

ਖਾਲਸੇ ਨੂੰ ਗੁਰਤਾ ਦੇਣ ਸਬੰਧੀ ਭਾਈ ਰਤਨ ਸਿੰਘ (ਭੰਗੂ) ਤੋਂ ਉਲਿਖਿਤ ਹੈ:

*ਕਰੀ ਜੁ ਸਤਿਗੁਰ ਪ੍ਰਥਮ ਬਿਧ ਸੋਈ ਪੁਨ ਬਿਧ ਕੀਨ।*
*ਪੰਜ ਭੁਜੰਗੀ ਜੋ ਦਏ ਗੁਰ ਉਨ ਤੇ ਪਾਹੁਲ ਲੀਨ . . .*
*ਯਹੀ ਆਦ ਹੁਤ ਆਯੋ ਵਰਤਾਰਾ।*
*ਜਿਮ ਨਾਨਕ ਗੁਰ ਅੰਗਦ ਧਾਰਾ।* *(ਪ੍ਰਾਚੀਨ ਪੰਥ ਪ੍ਰਕਾਸ਼)*

ਆਮ ਤੌਰ ’ਤੇ ਖਾਲਸੇ ਦਾ ਅਰਥ ਸ਼ੁੱਧ, ਪਵਿੱਤਰ, ਖਾਲਸ, ਨਿਰਮਲ ਆਦਿ ਕਰਨ ਦੀ ਰੀਤ ਤੁਰ ਪਈ ਹੈ, ਪਰ ਸਿੱਖ ਪਰੰਪਰਾ ਅਨੁਸਾਰ ‘ਖਾਲਸਾ’ ਉਹ ਹੈ ਜੋ ਇਸੇ ਵਿਅਕਤੀ ਵਿਸ਼ੇਸ਼ ਦੀ ਵਿਚੋਲਗੀ ਬਿਨਾਂ, ਸਿੱਧਾ ਗੁਰੂ ਨਾਨਕ ਜੋਤਿ ਦੀ ਅਗਵਾਈ ਸਵੀਕਾਰ ਕਰਦਾ ਹੈ। ਇਤਿਹਾਸ ਅਨੁਸਾਰ ਸਿੱਖ ਪੰਥ ਦੀ ਵ੍ਰਿਧੀ ਹਿੱਤ ਮਸੰਦ ਪ੍ਰਥਾ ਹੋਂਦ ਵਿਚ ਆਈ। ਸੰਗਤਾਂ ਮਸੰਦਾਂ ਦੀ ਅਗਵਾਈ ਵਿਚ ਕੰਮ ਕਰਦੀਆਂ ਹਨ, ਪਰ ਜਿਨ੍ਹਾਂ ਥਾਵਾਂ ’ਤੇ ਮਸੰਦਾਂ ਦੀ ਨਿਯੁਕਤੀ ਨਹੀਂ ਕੀਤੀ ਗਈ, ਭਾਵ ਜੋ ਸੰਗਤਾਂ ਸਿੱਧੀਆਂ ਗੁਰੂ ਸਾਹਿਬ ਦੇ ਅਧੀਨ ਸਨ, ਉਨ੍ਹਾਂ ਨੂੰ ਖਾਲਸਾ ਦੀ ਵਿਧੀਵਤ ਸਥਾਪਨਾ ਤੋਂ ਪਹਿਲਾਂ ਹੀ ਖਾਲਸਾ ਹੋਣ ਦਾ ਮਾਣ ਪ੍ਰਾਪਤ ਸੀ। ਗੁਰੂ ਪਾਤਸ਼ਾਹਾਂ ਦੇ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਲੈ ਕੇ ਲਿਖੇ ਹੁਕਮਨਾਮੇ ਇਸ ਵਿਚਾਰ ਦੀ ਪੁਸ਼ਟੀ ਕਰਦੇ ਹਨ। ਇਸ ਪ੍ਰਕਾਰ ਇਹ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਖਾਲਸਾ ਉਹ ਹੈ ਜੋ ਸਿੱਧਾ ਗੁਰੂ ਪਾਤਸ਼ਾਹ ਦੇ ਅਧੀਨ ਹੈ। ਕਵਿ ਸੈਨਾਪਤਿ ਸਪੱਸ਼ਟ ਲਿਖਦਾ ਹੈ:

*ਸੋ (ਮਸੰਦ) ਸਤਿਗੁਰ ਕੀਏ ਦੂਰਿ ਸਬ ਪਰਮ ਜੋਤਿ ਨਿਜ ਧਾਰਿ।*
*ਸਗਲ ਸਿੱਖ ਭਏ ਖਾਲਸਾ ਸੁਨੀਐ ਸਾਚ ਬਿਚਾਰਿ।* *(ਸ੍ਰੀ ਗੁਰ ਸੋਭਾ)*

ਭਾਈ ਸੁੱਖਾ ਸਿੰਘ ਦਾ ਕਥਨ ਹੈ:

*ਜਹਾਂ ਤਹਾਂ ਸੰਗਤ ਗੁਰ ਪਯਾਰੀ।*
*ਭਈ ਖਾਲਸਾ ਸਰਬ ਸੁ ਸਾਰੀ।* *(ਗੁਰ ਬਿਲਾਸ ਪਾ: ੧੦)*

੧੬੯੯ ਦੀ ਵੈਸਾਖੀ ਨੂੰ ਗੁਰੂ ਜੀ ਨੇ ਅਕਾਲ ਪੁਰਖ ਦੀ ਆਗਿਆ ਅਨੁਸਾਰ ਨਿਮਰਤਾ ਸਹਿਤ ਪੰਜ ਪਿਆਰਿਆਂ ਤੋਂ ਪਾਹੁਲ ਦੀ ਯਾਚਨਾ ਕਰ ਕੇ ਆਪਣਾ ਸਰੀਰਕ ਰੂਪ ਅਤੇ ਗੁਰੂ ਕਾਇਆ ਨਾਲ ਸੰਬੰਧਿਤ ‘ਜੁਗਤਿ’ ਦਾ ਅਧਿਕਾਰ ਖਾਲਸੇ ਵਿਚ ਵਿਲੀਨ ਕਰ ਕੇ ਖਾਲਸੇ ਨੂੰ ਆਪਣਾ ਸਤਿਗੁਰੂ ਕਹਿ ਦਿੱਤਾ। ਉਨ੍ਹਾਂ ਕਈ ਹੋਰ ਘਟਨਾਵਾਂ ਰਾਹੀਂ ਖਾਲਸੇ ਦੀ ਗੁਰਤਾ ਦਾ ਅਧਿਕਾਰ ਸੁਦ੍ਰਿੜ ਕਰਨ ਹਿੱਤ ਕੌਤਕ ਵਰਤਾਏ।

---

ਸਿੱਖ ਇਤਿਹਾਸਕਾਰਾਂ ਦੀ ਧਾਰਨਾ ਹੈ ਕਿ ਚਮਕੌਰ ਦੀ ਗੜ੍ਹੀ ਤਿਆਗਣ ਸਮੇਂ ਪੰਜ ਸਿੱਖਾਂ ਨੇ ਆਪਣੇ ਵਿਸ਼ੇਸ਼ ਅਧਿਕਾਰ ਦੀ ਵਰਤੋਂ ਕੀਤੀ। ਕਵੀ ਸੰਤੋਖ ਸਿੰਘ ਤੋਂ ਉਲਿਖਿਤ ਹੈ:

*ਦਯਾ ਸਿੰਘ ਅਰੁ ਧਰਮ ਸਿੰਘ ਜੀ ਮਾਨ ਸਿੰਘ ਤੀਜੋ ਬਰ ਬੀਰ।*
*ਸੰਗਤ ਸਿੰਘ ਸੰਤ ਸਿੰਘ ਪੰਚਮ ਤਿਨਹੁੰ ਬਿਠਾਯੋ ਦੇ ਕਰਿ ਧੀਰ।*
*ਗੁਰਤਾ ਅਰਪਨਿ ਲਗੇ ਖਾਲਸੇ ਪੰਚ ਸਿੰਘ ਤਹਿਂ ਸੋਹਿਂ ਸ਼ਰੀਰ।*
*ਪੰਚਹੁ ਮਹਿ ਨਿਤ ਵਰਤਤਿ ਮੈਂ ਹੌ ਪੰਚ ਮਿਲਹਿਂ ਸੇ ਪੀਰਨਿ ਪੀਰ॥੨॥*

ਦਾਦੂ ਦੁਆਰੇ ਸਮਾਧ ਨੂੰ ਤੀਰ ਨਾਲ ਨਮਸਕਾਰ ਕਰਾ ਕੇ ਖਾਲਸੇ ਤੋਂ ਪ੍ਰਸੰਨਤਾ ਸਹਿਤ ਤਨਖਾਹ ਲਗਵਾਉਣੀ ਜੀਵਨ-ਕਾਲ ਵਿਚ ਹੀ ਮਜਬੂਤ ਆਧਾਰ ਪ੍ਰਦਾਨ ਕਰਨ ਦੇ ਯਤਨ ਸਨ।

ਗ੍ਰੰਥ-ਪੰਥ ਦੀ ਗੁਰਤਾ ਦਾ ਭਾਵ ਇਹ ਹੈ ਕਿ ਗੁਰੂ ਦਾ ਜੋਤਿ-ਅੰਗ ਸ਼ਬਦ ਰੂਪ ਧਾਰ ਕੇ ਗ੍ਰੰਥ ਵਿਚ ਸੁਸ਼ੋਭਿਤ ਹੈ, ਪਰ ਇਸ ਸ਼ਬਦ ਜੋਤਿ ਦੇ ਪ੍ਰਕਾਸ਼ ਨੂੰ ਵਿਸ਼ਵ ਵਿਚ ਦੀਪਤਿਮਾਨ ਕਰਨ ਵਾਸਤੇ ਜੁਗਤਿ ਦਾ ਜੋ ਯੋਗਦਾਨ ਅਵੱਸ਼ਕ ਹੈ, ਉਹ ਜ਼ਰੂਰਤ ਖਾਲਸਾ ਪੰਥ ਪੂਰੀ ਕਰਦਾ ਹੈ। 'ਗੁਰੂ-ਪੰਥ' ਸਿੱਖ ਇਤਿਹਾਸ, ਸ਼ਬਦ-ਜੋਤਿ ਅਤੇ ਬਦਲੇ ਹਾਲਾਤਾਂ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਗੁਰੂ-ਗਿਆਨ ਦੀ ਪ੍ਰਕਾਸ਼ਮਾਨਤਾ ਦਾ ਵਿਸਤਾਰ ਕਰਨ ਵਾਸਤੇ 'ਜੁਗਤਿ' ਦੇ ਪੁਨਰ-ਨਿਰਧਾਰਣ ਲਈ ਅਧੀਕ੍ਰਿਤ ਹੈ। ਖਾਲਸੇ ਦੀ ਗੁਰਤਾ ਦਾ ਮਤਲਬ ਇਹ ਹੈ ਕਿ ਪੰਥ ਵਿਚ ਕਿਸੇ ਵੀ ਵਿਅਕਤੀ ਲਈ ਕੋਈ ਵਿਸ਼ੇਸ਼ ਦਰਜਾ ਨਹੀਂ ਹੈ, ਸਗੋਂ ਸਾਰੇ ਸਿੱਖਾਂ ਵਿਚ ਭਰਾ ਭਰਾ ਵਾਲੀ ਸਮਾਨਤਾ ਹੈ।

੧੭੦੮ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਪਿੱਛੋਂ ਖਾਲਸੇ ਦੀ ਗੁਰਤਾ ਦਾ ਵਿਚਾਰ ਕਿਤਨਾ ਕੁ ਪ੍ਰਭਾਵਸ਼ਾਲੀ ਸੀ, ਇਸ ਵਾਸਤੇ ਕੁਝ ਮਹੱਤਵਪੂਰਨ ਪ੍ਰਮਾਣਾਂ ਦੀ ਪ੍ਰਸਤੁਤੀ ਹੈ:

**ਕਵੀ ਸੈਨਾਪਤਿ:**

*ਖਾਲਸ ਮੇਰੋ ਰੂਪ ਹੈ ਹੌ ਖਾਲਸ ਕੇ ਪਾਸਿ।*
*ਆਦਿ ਅੰਤਿ ਹੀ ਹੋਤ ਹੈ ਖਾਲਸ ਮੈਂ ਪ੍ਰਗਾਸ। . . .*
*ਭਰਮ ਭੇਖ ਤੇ ਰਹੈ ਨਿਆਰਾ।*
*ਸੋ ਖਾਲਸ ਸਤਿਗੁਰੂ ਹਮਾਰਾ।*

**ਭਾਈ ਕੋਇਰ ਸਿੰਘ:**

*ਮੁਹ ਦਰਸਨ ਪੰਥ ਬਿਖੈ ਕਰ ਹੈ ਗੁਰੁ ਖਾਲਸਾ ਜਾਨ ਲਿਜੈ ਮਨ ਮਾਹੀ।*
*ਸ੍ਰੀ ਗੁਰ ਆਪ ਸਮਾਨ ਕਰਯੋ ਯਹ ਪੰਥ ਅਨੂਪ ਲਥੈ ਆਪ ਜਾਹੀ।*

**ਭਾਈ ਸੁੱਖਾ ਸਿੰਘ:**

*ਏਹੋ ਗੁਰੂ ਖਾਲਸਾ ਆਦੀ।*
*ਹੋਵਤ ਆਯੋ ਆਦਿ ਜੁਗਾਦੀ।*

**ਭਾਈ ਪ੍ਰਹਿਲਾਦ ਸਿੰਘ:**

*ਗੁਰੂ ਖਾਲਸਾ ਮਾਨੀਅਹਿ ਪਰਗਟ ਗੁਰੂ ਕੀ ਦੇਹ।*
*ਜੋ ਸਿੱਖ ਮੋ ਮਿਲਬੋ ਚਹਹਿ ਖੋਜ ਇਨਹੁ ਮਹਿ ਲੇਹ।*

**ਭਾਈ ਦੇਸਾ ਸਿੰਘ:**

*ਗੁਰੂ ਸਰੂਪ ਖਾਲਸਾ ਕਈਏ।*
*ਜਿਨ ਕੀ ਟਹਿਲ ਪਰਮ ਸੁਖ ਲਹੀਏ।*

**ਬਾਵਾ ਸੁਮੇਰ ਸਿੰਘ:**

*ਸ੍ਰੀ ਗੁਰੂ ਨਾਨਕ ਰੂਪ ਦਸ ਪੰਥ ਖਾਲਸਾ ਖਾਸ।*
*ਕਰ ਪ੍ਰਣਾਮ ਸੁਮੇਰ ਹਰਿ ਕਰਤ ਪਚਾਸਾ ਰਾਸ।*

**ਭਾਈ ਬੁੱਧ ਸਿੰਘ:**

*ਪੰਚ ਖਾਲਸਾ ਰੂਪ ਗੁਰ ਤਾਂ ਕੋ ਕਾਰਨ ਰੂਪ।*
*ਲੱਛਣ ਫਲ ਰਹਿਤ ਕਹੋ ਕਰਉ ਸਹਾਇ ਅਨੂਪ।*

**ਭਾਈ ਰਤਨ ਸਿੰਘ ਭੰਗੂ:**

*ਯੌਂ ਸਤਿਗੁਰ ਕੰਮ ਸਭ ਖਾਲਸੈ ਦੀਯੋ।*
*ਮੁਖਤਯਾਰ ਖਾਲਸਾ ਸਭ ਥਾਂ ਕੀਯੋ।*

**ਕਵਿ ਸੰਤੋਖ ਸਿੰਘ:**

*ਗੁਰੂ ਖਾਲਸਾ ਖਾਲਸਾ ਗੁਰੂ। ਅਬ ਤੇ ਹੋਇ ਐਸੀ ਬਿਧ ਸ਼ੁਰੂ।*
*ਅਪਨੀ ਜੋਤਿ ਖਾਲਸੇ ਬਿਖੈ। ਹਮ ਨੇ ਧਰੀ ਸਕਲ ਜਗ ਪਿਖੈ।*

**ਸਰਬ ਲੋਹ ਗ੍ਰੰਥ:**

*ਪ੍ਰਤਖਯ ਕਲਾ ਪਾਰਬ੍ਰਹਮ ਧਣੀਛੈ ਗ੍ਰੰਥਿ ਪੰਥ ਖਾਲਸ ਵਰਤੰਤਾ।*
*ਦਾਸ ਗੋਬਿੰਦ ਫ਼ਤਹ ਸਤਿਗੁਰੂ ਕੀ ਖਾਸ ਗ੍ਰੰਥ ਗੁਰੂ ਰੂਪ ਬਦੰਤਾ।*

ਸਮੇਂ ਦੇ ਨਾਲ 'ਗੁਰਮਤੇ' ਵਰਗੀਆਂ ਪਰੰਪਰਾਵਾਂ ਨੂੰ ਖਤਮ ਕਰ ਖਾਲਸੇ ਦੀ ਉੱਚਤਾ ਨੂੰ ਪ੍ਰਭਾਵਿਤ ਕੀਤਾ ਗਿਆ। ਅੰਗਰੇਜ਼ੀ ਰਾਜ ਸਮੇਂ ਮਹੰਤਾਂ ਦੀ ਡੇਰੇਦਾਰੀ ਵਿਰੁੱਧ ਪੰਥਕ ਭਾਵਨਾਵਾਂ ਫਿਰ ਪ੍ਰਬਲ ਹੋਈਆਂ, ਨਤੀਜੇ ਵਜੋਂ ਮਜ਼ਬੂਤ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਕ੍ਰਿਆਸ਼ੀਲ ਹੋ ਗਈ। ਪਰ ਅਜ਼ਾਦੀ ਪਿਛੋਂ ਸੰਤ-ਪ੍ਰਥਾ ਅਤੇ ਡੇਰੇਦਾਰਾਂ ਦਾ ਅਮਰ ਵੇਲ ਵਾਂਗ ਵਿਸਥਾਰ ਹੋਣ ਕਰਕੇ ਪੰਥਕ-ਉੱਚਤਾ ਉੱਤੇ ਵਿਅਕਤੀਵਾਦੀ ਉੱਚਤਾ ਹਾਵੀ ਹੋ ਗਈ ਹੈ, ਜਿਸ ਨੇ ਸਿੱਖ ਸੰਗਠਨ ਨੂੰ ਧੜਿਆਂ ਵਿਚ ਵਿਭਾਜਿਤ ਕਰ ਕੇ ਪੰਥ ਦੀ ਸ਼ਕਤੀ ਨੂੰ ਖੀਣ ਕੀਤਾ ਹੈ। 'ਗ੍ਰੰਥ-ਗੁਰਤਾ' ਤਾਂ ਜ਼ੋਰ ਨਾਲ ਪ੍ਰਚਾਰੀ ਗਈ ਹੈ, ਪਰ 'ਪੰਥ-ਗੁਰਤਾ' ਦਾ ਵਿਚਾਰ ਧੁੰਦਲਾ ਹੋ ਗਿਆ ਹੈ। ਗੁਰੂ-ਪਦਵੀ ਨੂੰ ਠੀਕ ਸਮਝਣ ਅਤੇ ਸੰਗਠਨ ਦੀ ਭਲਾਈ ਲਈ ਪੰਥ ਤੇ ਗ੍ਰੰਥ ਦੀ ਗੁਰਤਾ ਵਿਚ ਸੰਤੁਲਨ ਰੱਖਣ ਦੀ ਲੋੜ ਹੈ। ■

# ਇਉਂ ਤੀਸਰ ਮਜਹਬ ਖਾਲਸਾ ਉਪਜਿਓ ਪਰਧਾਨਾ

*-ਡਾ. ਗੁਲਜ਼ਾਰ ਸਿੰਘ**

ਸਿੱਖ ਆਪਣੀ ਸੁਰਤਿ ਅਤੇ ਸੀਰਤ ਵਿਚ ਪਰੰਪਰਾਵਾਦੀ ਧਰਮਾਂ ਨਾਲੋਂ ਇਕ ਨਿਵੇਕਲੀ ਚੇਤਨਾ ਦੇ ਜਲਾਲ ਨੂੰ ਹੰਢਾਉਂਦਾ ਹੈ। ਇਹ ਨਿਵੇਕਲੀ ਚੇਤਨਾ ਉਸ ਦੀ ਸੁਰਤਿ ਅੰਦਰ ਨਿਸਬਾਸਰ ਬਲ ਰਹੀ ਰੂਹਾਨੀ ਜੋਤ ਦਾ ਜਲੌਅ ਹੈ। ਦੁਨੀਆ ਦੇ ਮਜ਼ਹਬਾਂ ਦੇ ਇਤਿਹਾਸ ਵਿਚ ਖਾਲਸਾ ਤੀਸਰ ਪੰਥ ਦੇ ਰੂਪ ਵਿਚ ਆਪਣੀ ਨਿਰਾਲੀ ਪਹਿਚਾਣ ਇਸੇ ਕਰਕੇ ਰੱਖਦਾ ਹੈ ਕਿਉਂਕਿ ਪਰਮਾਤਮ ਜੋਤ ਜਦ ਅਮਲੀ ਰੂਪ ਵਿਚ ਗੁਰਸਿੱਖਾਂ ਦੀ ਜੀਵਨ-ਜੁਗਤ ਵਿਚ ਢਲੀ ਤਾਂ ਖਾਲਸਾ ਪੰਥ ਪ੍ਰਗਟ ਹੋਇਆ।

ਖਾਲਸੇ ਦਾ ਤੀਸਰ ਪੰਥ ਦੇ ਰੂਪ ਵਿਚ ਨਿਆਰੇ ਰਹਿਣ ਦਾ ਸਿੱਖ ਸੰਦਰਭ ਕੀ ਹੈ? ਇਸ ਬਾਰੇ ਵਿਚਾਰ ਕਰਨਾ ਅਜੋਕੇ ਪ੍ਰਸੰਗ ਵਿਚ ਬਹੁਤ ਜ਼ਰੂਰੀ ਹੈ। ਤੀਸਰ ਪੰਥ ਉਹ ਚੇਤਨਾ ਹੈ ਜੋ ਹਿੰਦੋਸਤਾਨ ਵਿਚ ਵਿਆਪਕ ਹਿੰਦੂ ਤੇ ਮੁਸਲਮਾਨ ਦੋਹਾਂ ਹੀ ਧਰਮਾਂ ਦੀ ਵਿਚਾਰਧਾਰਾ ਤੋਂ ਮੁਕਤ ਅਤੇ ਅਲਿਹਦਾ ਹੈ। ਖਾਲਸੇ ਦੀ ਸਾਜਨਾ ਭਾਵੇਂ ਇਤਿਹਾਸਿਕ ਨਜ਼ਰੀਏ ਤੋਂ ੧੬੯੯ ਈ: (੧੭੫੬ ਬਿ:) ਦੀ ਵੈਸਾਖੀ ਨੂੰ ਹੋਈ, ਪਰ ਖਾਲਸਈ ਚੇਤਨਾ ਦੀ ਘਾੜਤ ਘੜਨ ਲਈ 'ਨਾਨਕ ਜੋਤ' ਨੂੰ ਦਸ ਜਾਮਿਆਂ ਤਕ ਦਾ ਲੰਮੀ ਨਦਰ ਦੇ ਇਲਾਹੀ ਪੈਂਡਿਆਂ ਦਾ ਸਫਰ ਤੈਅ ਕਰਨਾ ਪਿਆ ਹੈ। ਇਸ ਲੰਮੇਰੀ ਸਾਧਨਾ ਪ੍ਰਤੀ ਸਾਡਾ ਇਕ ਵਿਦਵਾਨ ਲਿਖਦਾ ਹੈ- "ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਡੂੰਘੀ ਲਿਵ ਅੰਦਰ ਪੈਦਾ ਹੋਈਆਂ ਅਨਕ ਤਰੰਗਾਂ ਜਦ ਅਮਲੀ ਰੂਪ ਵਿਚ ਆਈਆਂ ਤਾਂ ਖਾਲਸਾ ਪੈਦਾ ਹੋਇਆ।"

ਖਾਲਸੇ ਦੀ ਸਿਰਜਣਾ ਤੋਂ ਪਹਿਲਾਂ ਹਿੰਦੋਸਤਾਨ ਦੀ ਧਰਤ ਉੱਪਰ ਦੋ ਕੌਮਾਂ ਦੀ ਵਿਚਾਰਧਾਰਾ ਦਾ ਵਿਧਾਨ ਵਿਆਪਕ ਸੀ। ਇਕ ਵੈਦਿਕ ਜਾਂ ਆਰੀਆ ਪਰੰਪਰਾ ਸੀ ਜੋ ਹਿੰਦੂ ਮੱਤ ਦੇ ਰੂਪ ਵਿਚ ਵਿਕਸਿਤ ਹੋਈ। ਹਿੰਦੂ ਵਿਚਾਰਧਾਰਾ ਬਹੁ-ਦੇਵ ਪੂਜਾ (Polytheism) ਦੇ ਵਿਸ਼ਵਾਸ ਦੀ ਧਾਰਨੀ ਹੈ। ਦੂਜੇ ਪਾਸੇ ਮੁਸਲਮਾਨ ਇਕ ਖ਼ੁਦਾ (Monotheism) ਦੇ ਵਿਸ਼ਵਾਸੀ ਤਾਂ ਹਨ ਪਰ ਇਹ ਵਿਚਾਰਧਾਰਾ ਇਨਸਾਨ ਨੂੰ ਇਨਸਾਨ ਦੇ ਰੂਪ ਵਿਚ ਨਹੀਂ ਵੇਖਦੀ ਸਗੋਂ ਮੋਮਨ ਤੇ ਕਾਫਰ ਦੇ ਰੂਪ 'ਚ ਵੇਖਦੀ ਹੈ। ਇਨ੍ਹਾਂ ਦੋਹਾਂ ਵਿਚਾਰਧਾਰਾਵਾਂ ਦਾ ਵਿਸ਼ਲੇਸ਼ਣ ਭਗਤ ਨਾਮਦੇਵ ਜੀ ਨੇ ਬਹੁਤ ਹੀ ਸੁੰਦਰ ਤੇ ਸੰਖੇਪ ਰੂਪ ਵਿਚ ਇਵੇਂ ਕੀਤਾ ਹੈ:

*ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥ (ਪੰਨਾ ੮੭੫)*

---

**ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।*
*ਮੋ: +੯੧੯੧੪੬੫-੮੧੨੯੨*

ਇਕ ਬਹੁਦੇਵ ਪੂਜਾ ਦੇ ਝਮੇਲੇ ਵਿਚ ਫਸ ਕੇ ਇੱਕ ਪਰਮਾਤਮਾ ਨੂੰ ਦੇਖ ਨਹੀਂ ਸਕਦਾ। ਦੂਜਾ ਆਪਣੀ ਕੱਟੜਤਾ ਅਧੀਨ ਮੁਸਲਮਾਨਾਂ ਨੂੰ ਮੋਮਿਨ ਤੇ ਬਾਕੀ ਸਭਨਾਂ ਨੂੰ ਕਾਫ਼ਰ ਦੇਖਦਾ ਹੈ। ਇਸ ਦੀ ਦ੍ਰਿਸ਼ਟੀ ਇਕ ਤਰਫਾ ਹੈ। ਇਨ੍ਹਾਂ ਦੋਹਾਂ ਵਿਚਾਰਧਾਰਾਈ ਪਿਛੋਕੜਾਂ ਕਰਕੇ ਹਿੰਦੁਸਤਾਨ ਵਿਚ ਪਹਿਲਾ ਹਮੇਸ਼ਾਂ ਡਰਦਾ ਰਿਹਾ ਹੈ ਤੇ ਮੁਸਲਮਾਨ ਹਮੇਸ਼ਾ ਡਰਾਂਉਂਦਾ ਰਿਹਾ ਹੈ। ਸਿੱਖ ਚੇਤਨਾ ਤੀਸਰ ਪੰਥ ਦੇ ਰੂਪ ਵਿਚ ਇਸੇ ਕਰਕੇ ਪਰਧਾਨ ਸਿੱਧ ਹੋਈ ਕਿਉਂਕਿ ਇਹ -"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ' ਦੀ ਧਾਰਣੀ ਹੈ।

ਇਤਿਹਾਸਿਕ ਨਜ਼ਰੀਏ ਤੋਂ ਆਰੀਆਈ ਤੇ ਸਾਮੀ ਧਰਮ ਬਿਰਤੀਆਂ ਆਪਣੇ ਆਪ ਨੂੰ ਇਕ ਦੂਜੇ ਉੱਪਰ ਭਾਰੂ ਹੋਣ ਦੀ ਨੀਅਤ ਨਾਲ ਕਪਟ ਵਿੱਦਿਆ (ਝੂਠੇ ਤੇ ਹੋਛੇ ਤਰਕ) ਨੂੰ ਅੱਗੇ ਲਿਆ ਕੇ ਆਪਸੀ ਵੈਰ-ਵਿਰੋਧ ਦਾ ਸ਼ਿਕਾਰ ਰਹੀਆਂ ਹਨ। ਗੁਰੂ ਸਾਹਿਬਾਨ ਨੇ ਇਨ੍ਹਾਂ ਦੋਹਾਂ ਧਰਮ ਬਿਰਤੀਆਂ ਤੋਂ ਨਿਆਰੀ ਪਰਮਾਤਮਾ ਤੇ ਪਰਮਾਤਮਾ ਦੇ ਬੰਦਿਆਂ ਵਿਚ ਵਿਸ਼ਵਾਸ ਕਰਨ ਵਾਲੀ ਖਾਲਸ (ਸ਼ੁੱਧ) ਬਿਰਤੀ ਨੂੰ ਉਜਾਗਰ ਕੀਤਾ, ਜਿਸ ਨੂੰ ਤੀਸਰ ਪੰਥ ਨਾਲ ਉਪਮਾ ਦਿੱਤੀ ਗਈ ਹੈ, ਭਾਈ ਗੁਰਦਾਸ ਜੀ (ਦੂਜਾ) ਲਿਖਦੇ ਹਨ:

*ਫੁਨ ਪਾਥਰ ਦੇਵਲ ਪੂਜਿ ਕੈ ਅਤਿ ਹੀ ਭਰਮਾਨਾ।*
*ਇਉਂ ਦੋਨੋ ਫਿਰਕੇ ਕਪਟ ਮੋਂ ਰਚ ਰਹੇ ਨਿਦਾਨਾ।*
*ਇਉਂ ਤੀਸਰ ਮਜਹਬ ਖਾਲਸਾ ਉਪਜਿਓ ਪਰਧਾਨਾ।* *(ਵਾਰ ੪੧:੧੬)*

ਖਾਲਸਾ ਤੀਸਰ ਪੰਥ ਇਸ ਕਰਕੇ ਹੈ ਕਿ ਇਹ ਸ਼੍ਰੇਸ਼ਟ ਅਕਾਲ ਪੁਰਖ ਦੇ ਹੁਕਮ ਵਿੱਚੋਂ ਪੈਦਾ ਹੋਏ ਆਤਮ ਗਿਆਨ ਦੇ ਸੱਚ ਦਾ ਅਮਲੀ ਰੂਪ ਹੈ। ਸੱਚ ਜਦ ਵੀ ਅਮਲ ਵਿਚ ਆਉਂਦਾ ਹੈ ਤਾਂ ਇਹ ਨਿਰਭਓ, ਨਿਰਵੈਰ ਹੁੰਦਾ ਹੈ। ਇਹ ਨਿਰਭੈਤਾ ਤੇ ਨਿਰਵੈਰਤਾ ਖਾਲਸੇ ਨੂੰ ਦੇਹ ਦੀਆਂ ਗਰਜ਼ਾਂ ਤੇ ਚੰਮ-ਰਸ ਦੀਆਂ ਖੁਸ਼ੀਆਂ ਤੋਂ ਮੁਕਤ ਕਰਦੀ ਹੈ। ਉਹ ਤ੍ਰੈਗੁਣੀ ਸੋਚ ਤੋਂ ਉੱਪਰ ਉਠ ਕੇ 'ਜਗ ਰਚਨਾ ਸਭ ਝੂਠ ਹੈ' ਤਸੱਵਰ ਕਰਦਾ ਹੋਇਆ ਬਦੇਹ ਹੋ ਕੇ ਜਿਊਂਦਾ ਹੈ। ਖਾਲਸੇ ਲਈ ਜੀਵਨ ਤੇ ਮੌਤ ਇਕ ਸਮਾਨ ਹੀ ਹਨ ਕਿਉਂਕਿ ਉਹ ਸਮਝਦਾ ਹੈ ਕਿ ਜੀਵਨ ਨਾ ਜਨਮ ਨਾਲ ਸ਼ੁਰੂ ਹੁੰਦਾ ਹੈ ਤੇ ਨਾਹੀ ਮੌਤ ਨਾਲ ਸਮਾਪਤ ਹੁੰਦਾ ਹੈ, ਸਗੋਂ ਇਹ ਤਾਂ ਆਪਣੀ ਨਿਰੰਤਰਤਾ ਵਿਚ ਕਾਇਮ ਰਹਿੰਦਾ ਹੈ। ਇਸ ਨਿਰੰਤਰਤਾ ਵਿਚ ਸਰੀਰ ਇਕ ਵਾਹਨ ਹੈ। ਖਾਲਸਾ ਤੀਸਰ ਪੰਥ ਦੇ ਰੂਪ ਵਿਚ "ਵਡ ਸੂਰ ਗਹੇਲਾ" ਇਸੇ ਕਰਕੇ ਹੈ ਕਿ ਇਹ ਅਣਖੀ ਤੇ ਸਦ-ਜੀਵਤ ਸੂਰਮਿਆਂ ਦਾ ਪੰਥ ਹੈ, ਜਿਸ ਦੀ ਉੱਚੀ ਸੁਰਤ ਤ੍ਰੈਗੁਣੀ ਚੇਤਨਾ ਤੋਂ ਮੁਕਤ ਹੋ ਕੇ ਸਦਾ ਚਉਥੇ ਪਦ ਵਿਚ ਵਿਚਰਦੀ ਹੈ। ਸਿਮਰਨ ਦੀ ਅੰਤਰਮੁਖੀ ਜੋਤ ਜਦ ਖਾਲਸੇ ਵਿਚ ਜਗ ਪੈਂਦੀ ਹੈ ਤਾਂ ਉਹ ਬਾਹਰਮੁਖਤਾ ਵਿਚ ਮਿਟ ਜਾਂਦਾ ਹੈ। ਸਿਮਰਨ ਦਾ ਖੇੜਾ ਹੀ ਉਸ ਲਈ ਮਹਾਂ-ਅਨੰਦ ਦਾ ਉਤਸਵ ਹੁੰਦਾ ਹੈ।

ਇਸ ਬਿਰਤੀ ਨਾਲ ਹਮਸਫਰ ਹੋ ਕੇ ਉਸ ਦੀ ਚੇਤਨਾ ਮੜ੍ਹੀ-ਦੇਵਲ-ਗੋਰ, ਬੇਦ-ਕੁਰਾਨ-ਪੁਰਾਣ, ਖਟ-ਦਰਸ਼ਨ, ਬਾਂਗ-ਸਲਾਤ, ਤਪ-ਸੰਜਮ ਤੇ ਤੀਰਥ-ਦਾਨ ਦੇ ਮਾਦੀ ਖਿਆਲਾਂ ਤੇ ਵਿਸ਼ਵਾਸ ਤੋਂ ਮੁਕਤ ਹੋ ਜਾਂਦੀ ਹੈ। ਉਹ ਇੱਕ ਪਰਮਾਤਮਾ ਤੋਂ ਬਿਨਾ ਕਿਸੇ ਦੂਜੇ 'ਤੇ ਨਿਸਚਾ ਨਹੀਂ ਰੱਖਦਾ:

*ਜਾਗਤਿ ਜੋਤਿ ਜਪੈ ਨਿਸਿ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜ੍ਹੀ ਮਟ ਭੂਲ ਨਾ ਮਾਨੈ॥*
*ਤੀਰਥ ਦਾਨ ਦਯਾ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮੈ ਤਬ ਖਾਲਿਸ ਤਾਹਿ ਨਖਾਲਿਸ ਜਾਨੈ॥*

*(ਸ੍ਰੀ ਦਸਮ ਗ੍ਰੰਥ)*

ਖਾਲਸਾ ਤੀਸਰ ਪੰਥ ਇਸ ਕਰਕੇ ਹੈ ਕਿ ਇਹ ਵਿਅਕਤੀਗਤ ਤੇ ਸਮੂਹਿਕ ਦੋਹਾਂ ਰੂਪਾਂ ਵਿਚ ਆਪਣੀ ਉੱਚੀ ਸੁਰਤ ਵਿਚ ਵਿਚਰਦਾ ਹੋਇਆ ਹਰ ਵੇਲੇ ਮੁਖ ਤੋਂ ਪਰਮਾਤਮਾ ਦਾ ਨਾਮ ਤੇ ਚਿੱਤ ਵਿਚ ਵਿਕਾਰੀ ਸ਼ਕਤੀਆਂ ਨਾਲ ਯੁੱਧ ਰਚਾਉਂਦਾ ਹੈ। ਉਸ ਦੇ ਗਿਆਨ ਦਾ ਝਾੜੂ ਕਾਇਰਤਾ ਦੇ ਕੂੜੇ-ਕਰਕਟ ਨੂੰ ਸਾਫ ਕਰ ਕੇ ਤਨ ਨੂੰ ਧੀਰਜ-ਧਾਮ ਬਣਾ ਦਿੰਦਾ ਹੈ, ਜਿਸ ਵਿਚ ਬਿਬੇਕ ਬੁੱਧੀ ਦਾ ਦੀਪਕ ਜਗ ਮਗਾਉਂਦਾ ਹੈ। ਖਾਲਸੇ ਦੀ ਇਸ ਵਡਿਆਈ ਨੂੰ ਗੁਰੂ ਸਾਹਿਬ ਬਿਆਨ ਕਰਦੇ ਕਹਿੰਦੇ ਹਨ:

*ਧੰਨਿ ਜੀਓ ਤਿਹ ਕੋ ਜਗੁ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵਸਾਗਰ ਤਾਰੈ॥*
*ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥ (ਸ੍ਰੀ ਦਸਮ ਗ੍ਰੰਥ)*

ਖਾਲਸੇ ਦਾ ਤੀਸਰ ਪੰਥ ਦੇ ਰੂਪ ਵਿਚ ਕਾਇਮ ਰਹਿਣਾ ਹੀ ਉਸ ਦੀ ਸਿਧਾਂਤਗਤ ਪਹਿਚਾਣ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਨਾਲ ਕੀਤੇ ਉਸ ਇਕਰਾਰ ਨੂੰ ਜ਼ਹਿਨ ਵਿਚ ਉਤਾਰਨ ਦੀ ਲੋੜ ਹੈ ਕਿ ਜਿਸ ਹੱਦ ਤਕ ਖਾਲਸਾ ਆਪਣੇ ਪਵਿੱਤਰ ਤੇ ਆਦਰਸ਼ਕ ਹੋਣ ਦਾ ਨਿਰਾਲਾਪਨ ਕਾਇਮ ਰੱਖੇ ਉਸ ਹੱਦ ਤਕ ਹੀ ਗੁਰੂ ਬਖਸ਼ਿਸ਼ ਉਸ ਨਾਲ ਹਮਸਫਰ ਹੋਵੇਗੀ:

*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਓ ਮੈਂ ਸਾਰਾ।*
*ਜਬ ਇਹ ਗਹੇ ਬਿਪਰਨ ਕੀ ਰੀਤ।*
*ਮੈਂ ਨ ਕਰੋਂ ਇਨ ਕੀ ਪਰਤੀਤ॥*

*(ਸਰਬ ਲੋਹ ਗ੍ਰੰਥ)* ■

# ਸ੍ਰੀ ਗੁਰ ਸੋਭਾ ਕ੍ਰਿਤ ਹਜ਼ੂਰੀ ਕਵੀ ਸੈਨਾਪਤਿ ਅਤੇ ਖਾਲਸਾ ਸਿਰਜਣਾ

*-ਡਾ. ਗੁਰਚਰਨ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਬਵਿੰਜਾ ਦਰਬਾਰੀ ਕਵੀਆਂ ਵਿੱਚੋਂ ਕੇਵਲ ਸੈਨਾਪਤਿ ਕਵੀ ਹੀ ਹੈ, ਜਿਸ ਨੇ ਗੁਰੂ ਸਾਹਿਬ ਦੇ ਇਤਿਹਾਸਿਕ ਜੀਵਨ ਅਤੇ ਪੰਥ ਪ੍ਰਕਾਸ਼ ਅਥਵਾ ਖਾਲਸਾ ਸਾਜਣਾ ਬਾਰੇ ਵਿਸਤ੍ਰਿਤ ਜਾਣਕਾਰੀ ਦਿੱਤੀ ਹੈ। ਕਵੀ ਸੈਨਾਪਤਿ ਦਾ ਅਸਲ ਨਾਮ 'ਚੰਦਰ ਸੈਨ' ਸੀ। ਚੰਦਰ ਸੈਨ ਦਾ ਵਿੱਦਿਆ- ਗੁਰੂ ਦੇਵੀ ਦਾਸ ਚੰਦਰ ਸੀ, ਜਿਸ ਨੇ ਉਸ ਨੂੰ ਵਿਦਵਾਨ ਬਣਾਉਣ ਦੇ ਨਾਲ ਕਾਵਿ-ਕਲਾ ਵਿਚ ਨਿਪੁੰਨ ਬਣਾ ਦਿੱਤਾ। ਇਸੇ ਸਦਕਾ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ ਦਰਬਾਰੀ ਕਵੀਆਂ ਵਿਚ ਸ਼ੁਮਾਰ ਹੋ ਗਿਆ। ਸੈਨਾਪਤਿ ਨੇ 'ਸ੍ਰੀ ਗੁਰ ਸੋਭਾ' ਗ੍ਰੰਥ ਦੀ ਰਚਨਾ ਸੰਮਤ ੧੭੬੮ ਵਿਚ ਸੰਪੂਰਨ ਕੀਤੀ, ਜੋ ਸੰਨ ੧੭੧੧ ਬਣਦਾ ਹੈ। ਇਹ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਇਕ ਸ਼ਰਧਾਵਾਨ ਹਜ਼ੂਰੀ ਕਵੀ ਦੀ ਲਿਖਤ ਹੈ ਅਤੇ ਜੋ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਤਿੰਨ ਵਰ੍ਹਿਆਂ ਦੇ ਅੰਦਰ ਸੰਮਤ ੧੭੬੮ ਵਿਚ ਸੰਪੂਰਨ ਹੋਈ, ਇਸ ਲਈ ਇਤਿਹਾਸਿਕ ਦ੍ਰਿਸ਼ਟੀਕੋਣ ਤੋਂ ਇਹ ਇਕ ਪ੍ਰਮਾਣਿਕ ਜਾਣਕਾਰੀ ਦੇਣ ਵਾਲੀ ਕ੍ਰਿਤ ਹੈ। ਉਸ ਨੇ ਗੁਰੂ-ਦਰਬਾਰੀ ਕਵੀ ਹੋਣ ਕਰਕੇ ਜੋ ਅੱਖੀਂ ਵੇਖਿਆ ਜਾਂ ਸੁਣਿਆ ਸੀ, ਉਹੋ ਕੁਝ ਬਿਆਨ ਕੀਤਾ ਹੈ।

ਕਵੀ ਸੈਨਾਪਤਿ ਨੇ ਸ੍ਰੀ ਗੁਰ ਸੋਭਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਦਾ ਵਰਣਨ ਕੀਤਾ ਹੈ ਅਤੇ ਇਹ ਚੂੰਕਿ ਉਨ੍ਹਾਂ ਦੇ ਜੀਵਨ ਦੇ ਸੰਘਰਸ਼ ਭਰੇ ਕਾਰਨਾਮਿਆਂ ਤੋਂ ਹੀ ਉਭਰਦੀ ਅਤੇ ਉਜਾਗਰ ਹੁੰਦੀ ਹੈ, ਇਸ ਲਈ ਉਸ ਨੇ ਗੁਰੂ ਸਾਹਿਬ ਦੇ ਜੀਵਨ ਦੇ ਉਨ੍ਹਾਂ ਚੋਣਵੇਂ ਵਾਕਿਆਤ ਨੂੰ ਹੀ ਲਿਆ ਹੈ, ਜਿਨ੍ਹਾਂ ਤੋਂ ਉਨ੍ਹਾਂ ਦੇ ਉੱਚ ਧਾਰਮਿਕ ਵਿਚਾਰਾਂ, ਗੁਰਬਾਣੀ ਦੀ ਭਰਪੂਰ ਸੂਝ, ਸਿੱਖੀ ਦੇ ਮੁੱਢ ਤੇ ਵਿਕਾਸ ਦੇ ਸਰਬ-ਪੱਖੀ ਗਿਆਨ, ਉਨ੍ਹਾਂ ਦੇ ਨਿਰਵੈਰ ਮਨ ਦੀ ਦਸ਼ਾ, ਉਨ੍ਹਾਂ ਦੀ ਸੂਰਬੀਰਤਾ, ਸੈਨਿਕ ਨਿਪੁੰਨਤਾ, ਉਨ੍ਹਾਂ ਦੀ ਸਮ-ਦ੍ਰਿਸ਼ਟੀ, ਦੀਨਾਂ-ਦੁਖੀਆਂ ਲਈ ਹਮਦਰਦੀ, ਖਾਲਸੇ ਦੀ ਸਾਜਣਾ ਦੇ ਉਦੇਸ਼ ਵਿਚ ਉਨ੍ਹਾਂ ਦੀ ਦੂਰ-ਦ੍ਰਿਸ਼ਟੀ, ਖਾਲਸੇ ਦੀ ਰਹਿਤ, ਖਾਲਸੇ ਦੀਆਂ ਕੁਰਬਾਨੀਆਂ, ਗੁਰੂ ਸਾਹਿਬ ਦੇ ਗੁਣਾਂ ਅਤੇ ਤੇਜ਼ ਪ੍ਰਤਾਪ ਦੀ ਉਪਮਾ ਅਤੇ ਸੋਭਾ ਪ੍ਰਗਟ ਹੁੰਦੀ ਹੈ। ਇਸ ਦੇ ਨਾਲ ਹੀ ਉਸ ਨੇ ਇਸ ਗ੍ਰੰਥ ਵਿਚ ਸਭ ਤੋਂ ਵੱਧ ਥਾਂ ਖਾਲਸੇ ਦੇ ਵੱਖ-ਵੱਖ ਪੱਖਾਂ ਨੂੰ ਭਰਪੂਰ ਰੂਪ ਵਿਚ ਦਰਸਾਉਣ ਲਈ ਦਿੱਤੀ ਹੈ।

'ਸ੍ਰੀ ਗੁਰ ਸੋਭਾ' ਗ੍ਰੰਥ ਦੇ ੨੦ ਅਧਿਆਇ ਹਨ ਅਤੇ ਜੋ ੯੩੫ ਛੰਦਾਂ ਵਿਚ

*18, Guru Arjun Nagar, Sophia Girls School Rd, Railway Colony, Saharanpur-247001 (UP) Ph: 0132-2727843

ਬੀੜਿਆ ਹੋਇਆ ਹੈ। ਇਸ ਗ੍ਰੰਥ ਦੇ ਪਹਿਲੇ ਅਧਿਆਇ ਦਾ ਅਰੰਭ ਹੀ 'ਪੰਥ ਪ੍ਰਗਾਸ' ਨਾਲ ਹੁੰਦਾ ਹੈ:

*ਪ੍ਰਿਥਮ ਧਿਆਉ ਪੰਥ ਪ੍ਰਗਾਸ ਬਰਨਨੰ*

*ਖਾਲਸਾ ਬਾਚ*

***ਦੋਹਰਾ:*** *ਏਕ ਸਮੈ ਹਿਤ ਸੌ ਹਿਤੂ ਉਚਰੀ ਹਿਤ ਚਿਤ ਲਾਇ।*

*ਪ੍ਰਭ ਰਚਨਾ ਐਸੇ ਰਚੀ ਸੋ ਕਛੁ ਕਹੋ ਸੁਨਾਇ॥੧॥*

ਕਵੀ ਦਾ ਕਥਨ ਹੈ ਕਿ ਕਿਵੇਂ ਪ੍ਰਭੂ ਦੀ ਪ੍ਰੇਰਣਾ ਨਾਲ ਉਸ ਨੂੰ ਸਤਿਗੁਰ ਦੀ ਸਾਖੀ ਕਰਨ ਦਾ ਸੰਕਲਪ ਹੋਇਆ। ਫਿਰ ਅਰਦਾਸ ਤੋਂ ਬਾਅਦ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਜਗਾਈ ਨਿਰਮਲ ਪੰਥ ਦੀ ਜੋਤ, ਨੌਂ ਗੁਰੂ ਸਾਹਿਬਾਨ ਅੰਦਰ ਪ੍ਰਕਾਸ਼ਮਾਨ ਹੁੰਦੀ ਹੋਈ ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅੰਦਰ ਪ੍ਰਜਵਲਿਤ ਹੋਈ ਤਾਂ ਗੁਰੂ ਜੀ ਨੂੰ ਪ੍ਰਭੂ ਦਾ ਹੁਕਮ ਹੋਇਆ ਕਿ ਤੁਸੀਂ ਲੋਕਾਈ ਨੂੰ ਸੁਮੱਤ ਦੇਣ ਵਾਸਤੇ ਮੇਰੇ ਇਕ ਪੰਥ ਦੀ ਸਾਜਣਾ ਕਰੋ, ਜੋ ਸਭਨਾਂ ਲਈ ਕਲਿਆਣਕਾਰੀ ਹੋਵੇ, ਦੁਸ਼ਟਾਂ ਦਾ ਨਾਸ਼ ਕਰ ਕੇ ਸੰਤਾਂ ਤੇ ਪ੍ਰਭੂ-ਭਗਤਾਂ ਲਈ ਸਹਾਈ ਹੋਵੇ:

***ਸਵੈਯਾ:*** *ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਭਯੋ ਤਾਰਣ ਤਰਣੰ।*

*ਤ੍ਰਈ ਲੋਕ ਬਿਖੈ ਜੈਕਾਰ ਭਯੋ ਪ੍ਰਗਟਿਓ ਗੁਰੂ ਆਦਿ ਕ੍ਰਿਆ ਕਰਣੰ।*

*ਦੁਸ਼ਟ ਬਿਡਾਰਣ ਸੰਤ ਉਬਾਰਣ ਸਭ ਜਗ ਤਾਰਣ ਭਵ ਹਰਣੰ।*

*ਜੈ ਜੈ ਜੈ ਦੇਵ ਕਰੈ ਸਭ ਹੀ ਤਿਹ ਆਨ ਪਰੇ ਗੁਰ ਕੀ ਸਰਣੰ॥੧੭॥*

***ਚੌਪਈ:*** *ਤਿਹ ਬਖਸੀਸ ਕਰੀ ਕਰਤਾਰੰ।*

*ਪ੍ਰਭੂ ਬਾਕ ਇਮ ਕਹੋ ਬਿਚਾਰੰ।*

*ਤੁਮ ਮੇਰਾ ਇਕ ਪੰਥ ਚਲਾਵੋ।*

*ਸੁਮੱਤ ਦੇਹ ਲੋਗਨ ਸਮਝਾਵੋ॥੧੮॥*

***ਰਸਾਵਲ ਛੰਦ:*** *ਤੁਝੈ ਜੋ ਬਨਾਇਆ। ਸੁ ਏਹੀ ਉਪਾਇਆ।*

*ਕਰਉ ਪੰਥ ਮੇਰਾ। ਧਰਮ ਕਾਜ ਕੇਰਾ॥੩੦॥*

*ਯਹੈ ਕਹਿ ਪਠਾਯੋ। ਤਬੈ ਸ੍ਰਿਸਟਿ ਆਯੋ।*

*ਭਏ ਕੇਸ ਧਾਰੀ। ਧਰੀ ਫੇਰਿ ਸਾਰੀ॥੩੧॥*

ਫਿਰ ਅਕਾਲ ਪੁਰਖ ਦੇ ਹੁਕਮ ਨਾਲ ਜੋ ਖਾਲਸਾ ਪੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਜਿਆ, ਉਸ ਵਿਚ ਕੇਸਾਧਾਰੀ ਸਾਬਤ ਸੂਰਤ ਅਜਿਹੇ ਧਰਮ-ਮੂਰਤ ਸੂਰਬੀਰ ਸਿੰਘ ਸ਼ਾਮਲ ਹੋਏ ਜੋ ਚੜ੍ਹਦੀਆਂ ਕਲਾ ਵਿਚ ਰਹਿਣ ਵਾਲੇ, ਦੁਸ਼ਟਾਂ ਅਥਵਾ ਮੁਗ਼ਲ ਜੋ ਦੇਸ਼-ਵਾਸੀਆਂ ਨੂੰ ਆਪਣੇ ਧਰਮ, ਸੱਭਿਆਚਾਰ ਅਤੇ ਸੰਸਕ੍ਰਿਤੀ ਤੇ ਭਾਸ਼ਾ ਨਾਲੋਂ ਜਬਰਨ ਇਸਲਾਮ ਧਰਮ ਵਿਚ ਲਿਆਉਣ ਲਈ ਜਬਰ ਤੇ ਜ਼ੁਲਮ ਢਾਹੁਣ ਵਾਲਿਆਂ ਦਾ ਦਮਨ ਕਰਨ ਵਾਲੇ ਸਨ, ਜਿਨ੍ਹਾਂ ਨੇ ਆਪਣੀਆਂ ਕੁਰਬਾਨੀਆਂ ਦੇ ਕੇ ਆਪਣੀ ਬਹਾਦਰੀ ਦਾ ਡੰਕਾ ਸਭ ਪਾਸੇ ਵਜਾ ਦਿੱਤਾ:

*ਭਿਰੇ ਸਿੰਘ ਸੂਰੇ। ਕੀਏ ਕਾਜ ਪੂਰੇ।*

*ਅਚਲ ਨੀਵ ਡਾਰੀ। ਟਰੈਗੀ ਨਾ ਟਾਰੀ॥੩੩॥*
*ਯਹੈ ਬਾਤ ਜਾਨੋ। ਰਿਦੈ ਸਾਚ ਆਨੋ।*
*ਕੀਓ ਪੰਥ ਐਸਾ। ਕਹਿਯੋ ਆਪ ਤੈਸਾ॥੩੪॥*
*ਛਪੈ ਨ ਛਪਾਇਆ। ਘਟੈ ਨਾ ਘਟਾਇਆ।*
*ਦਿਨੋ ਦਿਨ ਸਵਾਇਆ। ਸੁ ਡੰਕਾ ਬਜਾਇਆ॥੩੫॥*

ਇਨ੍ਹਾਂ ਸਿੰਘ ਸੂਰਬੀਰਾਂ ਦੀ ਸੂਰਤ ਅਤੇ ਵੇਸ਼-ਭੂਸ਼ਾ ਅਜਿਹੀ ਸੀ ਕਿ ਜੋ ਜਾਨ 'ਤੇ ਖੇਲਣ ਵੇਲੇ ਛੁਪਾਇਆਂ ਵੀ ਛੁਪ ਨਹੀਂ ਸਕਦੀ ਸੀ ਅਤੇ ਇਨ੍ਹਾਂ ਸੂਰਮਿਆਂ ਦੀ ਗਿਣਤੀ ਵਿਚ ਦਿਨੋਂ-ਦਿਨ ਅੰਮ੍ਰਿਤ-ਪਾਨ ਕਰਕੇ ਬੇਸ਼ੁਮਾਰ ਵਾਧਾ ਹੋਇਆ।

ਇਵੇਂ ਖਾਲਸੇ ਦੀਆਂ ਸਿਫਤਾਂ ਦਰਸਾ ਕੇ ਪੰਜਵੇਂ ਅਧਿਆਇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸੰਮਤ ੧੭੫੬ ਬਿਕ੍ਰਮੀ (ਸੰਨ ੧੬੯੯) ਨੂੰ ਵੈਸਾਖੀ ਵਾਲੇ ਦਿਨ ਸਾਜੇ ਗਏ ਖਾਲਸਾ ਪੰਥ ਬਾਰੇ ਉਲੇਖ ਕੀਤਾ ਗਿਆ ਹੈ:

***ਦੋਹਰਾ:*** *ਚੇਤ ਮਾਸ ਬੀਤਿਉ ਸਕਲ ਮੇਲਾ ਭਯੋ ਅਪਾਰ।*
*ਬੈਸਾਖੀ ਕੇ ਦਰਸ ਪੈ ਸਤਿਗੁਰ ਕੀਯੋ ਬਿਚਾਰ॥੨॥੧੧੮॥ . . .*
*ਗੋਬਿੰਦ ਸਿੰਘ ਕਰੀ ਖੁਸ਼ੀ ਸੰਗਤਿ ਕਰੀ ਨਿਹਾਲ।*
*ਕੀਉ ਪ੍ਰਗਟ ਤਬ ਖਾਲਸਾ ਚੁਕਿਓ ਸਕਲ ਜੰਜਾਲ॥੪॥੧੨੦॥*
*ਸਬ ਸਮੂਹ ਸੰਗਤਿ ਮਿਲੀ ਸੁਭ ਸਤਿਲੁੱਦ੍ਰ ਕੇ ਤੀਰ।*
*ਕੇਤਕ ਸੁਨ ਭਏ ਖਾਲਸਾ ਕੇਤਕ ਭਏ ਅਧੀਰ॥੫॥੧੨੧॥*
*ਤਜ ਮਸੰਦ ਪ੍ਰਭ ਏਕ ਜਪ ਯਹਿ ਬਿਬੇਕ ਤਹਾ ਕੀਨ।*
*ਸਤਿਗੁਰ ਸੋ ਸੇਵਕ ਮਿਲੇ ਨੀਰ ਮਧਿ ਜੋ ਮੀਨ॥੬॥੧੨੨॥*

ਇੱਥੇ ਕਵੀ ਸੈਨਾਪਤਿ ਸੰਗਤਾਂ ਨੂੰ ਖਾਲਸਾ ਪ੍ਰਗਟ ਕਰਨ ਦੇ ਨਾਲੋਂ ਨਾਲ ਇਕ ਵਿਸ਼ੇਸ਼ ਗੱਲ ਜਿਸ ਦਾ ਜ਼ਿਕਰ ਕਰਦਾ ਹੈ, ਉਹ ਹੈ ਸੰਗਤਾਂ ਵਾਸਤੇ ਮਸੰਦਾਂ ਦਾ ਤਿਆਗ, ਜਿਵੇਂ ਕਿ ਉੱਪਰ ੧੨੨ਵੇਂ ਛੰਦ ਵਿਚ ਦੱਸਿਆ ਗਿਆ ਹੈ। ਸੰਗਤਾਂ ਨੂੰ ਖਾਲਸਾ ਕਰਨ ਦਾ ਮਕਸਦ ਮਸੰਦਾਂ ਦੀ ਵਿਚੋਲਗੀਰੀ ਨੂੰ ਦੂਰ ਕਰ ਕੇ ਗੁਰੂ ਨਾਲ ਸਿੱਧਾ ਸੰਬੰਧਿਤ ਕਰਨਾ ਸੀ। ਖਾਲਸਾ ਦਾ ਮੂਲ ਅਰਥ ਹੀ 'ਖਾਲਸ' ਹੈ, ਜਿਸ ਦੇ ਅਰਥ ਹਨ-- ਪਵਿੱਤਰ, ਨਿਰਮਲ, ਸਿੱਧਾ। ਗੁਰੂ ਸਾਹਿਬ ਨੇ ਇਸ ਨੂੰ ਸੰਕੇਤਕ ਅਰਥਾਂ ਵਿਚ ਵਰਤਿਆ ਹੈ। ਗੁਰੂ ਸਾਹਿਬ ਦੇ ਸਮੇਂ ਮੁਗ਼ਲ ਰਾਜ ਦੀ ਸਰਕਾਰੀ ਦਫ਼ਤਰੀ ਭਾਸ਼ਾ ਵਿਚ ਖਾਲਸਾ ਉਸ ਜ਼ਮੀਨ ਜਾਂ ਇਲਾਕੇ ਨੂੰ ਕਹਿੰਦੇ ਸਨ ਜਿਸ ਦਾ ਸੰਬੰਧ ਸਿੱਧਾ ਬਾਦਸ਼ਾਹ ਜਾਂ ਸਰਕਾਰ ਨਾਲ ਹੁੰਦਾ ਸੀ ਅਤੇ ਜਿਸ ਵਿਚ ਜਾਗੀਰਦਾਰ ਦੀ ਵਿਚੋਲਗਿਰੀ ਨਹੀਂ ਹੁੰਦੀ ਸੀ। ਬਿਲਕੁਲ ਇਨ੍ਹਾਂ ਹੀ ਪਰਿਭਾਸ਼ਕ ਅਰਥਾਂ ਵਿਚ ਸ਼ਬਦ ਖਾਲਸਾ ਗੁਰੂ ਸਾਹਿਬ ਨੇ ਵਰਤਿਆ ਹੈ। ਸ਼ੁਰੂ-ਸ਼ੁਰੂ ਵਿਚ ਮਸੰਦ ਇਸ ਲਈ ਥਾਪੇ ਗਏ ਸਨ ਕਿ ਉਹ ਆਪਣੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਅਤੇ ਉੱਥੋਂ ਦੀਆਂ ਸੰਗਤਾਂ ਅਤੇ ਸਿੱਖਾਂ ਦੀ ਕਾਰ-ਭੇਟਾ ਜੋ ਆਪ ਨਾ ਆ ਸਕਦੇ ਹੋਣ, ਗੁਰੂ ਸਾਹਿਬ ਦੀ ਸੇਵਾ ਵਿਚ ਪਹੁੰਚਾ ਦਿਆ ਕਰਨ। ਪਰ ਸਮਾਂ ਪਾ ਕੇ ਕਈ ਮਸੰਦ ਕੁਰਾਹੇ

ਪੈ ਗਏ ਅਤੇ ਸੰਗਤਾਂ ਦੀ ਕਾਰ-ਭੇਟਾ ਤੇ ਚੜ੍ਹਾਵਾ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਾਉਣ ਵਿਚ ਪੂਰੀ ਤਰ੍ਹਾਂ ਈਮਾਨਦਾਰ ਨਾ ਰਹੇ ਅਤੇ ਅਮਾਨਤ ਵਿਚ ਖਿਆਨਤ ਕਰਨ ਲੱਗ ਪਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਮਸੰਦਾਂ ਦੇ ਵਿਰੁੱਧ ਸ਼ਿਕਾਇਤਾਂ ਇਤਨੀਆਂ ਜ਼ਿਆਦਾ ਆਉਣ ਲੱਗ ਪਈਆਂ ਕਿ ਗੁਰੂ ਸਾਹਿਬ ਨੇ ਮਸੰਦਾਂ ਦੀ ਪ੍ਰਥਾ ਨੂੰ ਬੰਦ ਕਰ ਕੇ ਸਿੱਖ ਸੰਗਤਾਂ ਨੂੰ ਭਾਵ ਆਪਣੇ ਨਾਲ ਸਿੱਧਾ ਸੰਬੰਧਿਤ ਕਰਨ ਦਾ ਫੈਸਲਾ ਕਰ ਲਿਆ ਅਤੇ ਬਾਹਰ ਦੀਆਂ ਸੰਗਤ ਨੂੰ ਹੁਕਮਨਾਮਿਆਂ ਰਾਹੀਂ ਸੂਚਿਤ ਕਰਨਾ ਸ਼ੁਰੂ ਕਰ ਦਿੱਤਾ।

ਇਸ ਦੇ ਨਾਲ ਹੀ ਕਵੀ ਸੈਨਾਪਤਿ ਨੇ ਦੱਸਿਆ ਹੈ ਕਿ ਖਾਲਸਾ ਸਾਜਣਾ ਲਈ ਗੁਰੂ ਸਾਹਿਬ ਨੇ ਖੰਡੇ ਦੀ (ਖੰਡੇ ਬਾਟੇ ਦੀ) ਪਾਹੁਲ ਦੀ ਬਖਸ਼ਿਸ਼ ਕੀਤੀ ਅਤੇ ਇਸ ਪਾਹੁਲ ਨੂੰ ਪਾਨ ਕਰਨ ਵਾਲਿਆਂ ਖਾਲਸਾ ਸਜ ਗਏ ਸਿੰਘਾਂ (ਖਾਲਸਾ ਪੰਥ) ਵਿਚ ਤੇਜ ਪ੍ਰਜਵਲਤ ਕਰ ਕੇ ਉਨ੍ਹਾਂ ਨੂੰ ਜ਼ੋਰਾਵਰ ਸੂਰਮੇ ਬਣਾ ਦਿੱਤਾ:

***ਦੋਹਰਾ:*** *ਖਾਂਡੇ ਕੀ ਪਾਹਿਲ ਦਈ ਕਰਨਹਾਰ ਪ੍ਰਭ ਸੋਇ।*
*ਕੀਓ ਦਸੋ ਦਿਸ ਖਾਲਸਾ ਤਾਂ ਬਿਨ ਅਵਰ ਨ ਕੋਇ॥੩੩॥੧੪੯॥*
***ਅੜਿਲ:*** *ਦੇ ਖਾਂਡੇ ਕੀ ਪਾਹਲ ਤੇਜ ਬਢਾਇਆ।*
*ਜ਼ੋਰਾਵਰ ਕਰਿ ਸਿੰਘ ਹੁਕਮ ਵਰਤਾਇਆ।*
*ਜਿਹ ਮਸਤਕਿ ਸੰਜੋਗ ਤਿਨੀ ਕਮਾਇਆ।*
*ਇਕ ਭੂਲੇ ਭਰਮ ਗਵਾਰ ਮਰਮ ਨ ਪਾਇਆ।*
*ਜੀ ਉਨ ਕੇ ਕਛੂ ਨ ਹਾਥ ਧੁਰੋ ਫੁਰਮਾਇਆ॥੩੪॥੧੫੦॥*

ਖੰਡੇ ਦਾ ਪਾਹੁਲ (ਖੰਡੇ ਬਾਟੇ ਦੀ ਪਾਹੁਲ) ਚੂੰਕਿ ਨਵੇਂ ਸਜੇ ਖਾਲਸਿਆਂ ਵਿੱਚੋਂ ਪੰਜ ਪਿਆਰਿਆਂ ਨੇ ਦਿਆ ਕਰਨਾ ਸੀ। ਇਸ ਲਈ ਵੀ ਮਸੰਦਾਂ ਦੀ ਲੋੜ ਸਦਾ ਲਈ ਖਤਮ ਹੋ ਗਈ। ਗੁਰੂ ਸਾਹਿਬ ਸਮਝਦੇ ਸਨ ਕਿ ਜਿਤਨੀ ਦੇਰ ਮਸੰਦਾਂ ਦੀ ਮਾਨਤਾ ਅਤੇ ਵਿਚੋਲਗਿਰੀ ਕਾਇਮ ਹੈ, ਸੰਗਤਾਂ ਪੂਰੀ ਤਰ੍ਹਾਂ ਖਾਲਸਾ ਨਹੀਂ ਹੋ ਸਕਦੀਆਂ, ਇਨ੍ਹਾਂ ਧਰਮ ਹੀਣ ਮਨਮੁੱਖਾਂ ਤੋਂ ਸਿੱਖਾਂ ਦਾ ਛੁਟਕਾਰਾ ਦੁਆਉਣਾ ਜ਼ਰੂਰੀ ਹੈ। ਸੈਨਾਪਤਿ ਲਿਖਦਾ ਹੈ:

***ਦੋਹਰਾ:*** *ਜਗਤ ਉਧਾਰਨ ਕਾਰਨੇ ਸਤਿਗੁਰ ਕੀਓ ਬਿਚਾਰ।*
*ਕਰ ਮਸੰਦ ਤਵ ਦੂਰ ਸਬ ਨਿਰਮਲ ਕਰ ਸੰਸਾਰ॥੧੫॥੧੩੧॥*
***ਅੜਿੱਲ:*** *ਕਰਨਹਾਰ ਕਰਤਾਰ ਹੁਕਮੁ ਕਰਤੇ ਕੀਆ।*
*ਕਰ ਮਸੰਦ ਸਭਿ ਦੂਰਿ ਖਾਲਸਾ ਕਰਿ ਲੀਆ . . . ॥੩੨॥੧੪੮॥*

ਇਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੁਕਰਮੀ ਮਸੰਦਾਂ ਦੀ ਪ੍ਰਥਾ ਨੂੰ ਖਤਮ ਕਰ ਕੇ ਧਰਮ ਪ੍ਰਚਾਰ ਦਾ ਕੰਮ ਉੱਚੇ ਤੇ ਸੁੱਚੇ ਜੀਵਨ ਵਾਲੇ ਧਰਮ ਪਰਾਇਣ, ਕਥਨੀ ਦੇ ਪੂਰੇ, ਕਰਨੀ ਦੇ ਸੂਰੇ, ਸਿਰਲੱਥ ਸੰਤ-ਸਿਪਾਹੀਆਂ, ਸਿੰਘਾਂ ਅਤੇ ਸੰਤਾਂ ਦੀ ਜਥੇਬੰਦੀ ਦੇ ਹਵਾਲੇ ਕਰ ਦਿੱਤਾ। ਉਨ੍ਹਾਂ ਸੰਮਤ ੧੭੫੬ (੧੬੯੯ ਈ:) ਦੀ ਵੈਸਾਖੀ ਨੂੰ ਸੰਗਤਾਂ ਦੇ ਖੁੱਲੇ ਦੀਵਾਨ ਵਿਚ ਅਜਿਹੇ ਪੰਜ ਪਿਆਰਿਆਂ ਦੀ ਚੋਣ ਕੀਤੀ ਜੋ ਗੁਰੂ ਜੀ

ਦਾ ਹੁਕਮ ਮੰਨ ਕੇ ਆਪਣੀਆਂ ਜਾਨਾਂ ਤਕ ਵੀ ਨਿਛਾਵਰ ਕਰਨ ਲਈ ਤਿਆਰ ਸਨ। ਉਨ੍ਹਾਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਗਿਆ ਅਤੇ ਮਸੰਦਾਂ ਤੋਂ ਅਜ਼ਾਦ ਕਰ ਕੇ ਖਾਲਸਾ ਕੀਤਾ। ਉਦੋਂ ਤੋਂ 'ਖਾਲਸਾ' ਸ਼ਬਦ ਸਮੂਹਿਕ ਤੌਰ 'ਤੇ ਉਨ੍ਹਾਂ ਸਭ ਲਈ ਵਰਤਿਆ ਜਾਣ ਲੱਗ ਪਿਆ ਜੋ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਤੇ ਜੋ ਆਪਣੇ ਪਹਿਲੇ ਵਿਚਾਰਾਂ ਨੂੰ ਤਿਆਗ ਕੇ ਇਕ ਅਕਾਲ ਪੁਰਖ ਵਿਚ ਦ੍ਰਿੜ੍ਹ ਵਿਸ਼ਵਾਸੀ, ਜਾਤ-ਪਾਤ ਤੇ ਊਚ-ਨੀਚ ਦੇ ਭਰਮਾਂ ਅਤੇ ਵਖਰੇਵਿਆਂ ਤੋਂ ਮੁਕਤ ਹੋ ਕੇ ਗੁਰੂ ਦੇ ਖਾਲਸੇ ਹੋ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਵੀ ਆਪਣੇ ਸਾਜੇ ਪੰਜ ਸਿੰਘਾਂ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਅਤੇ ਖਾਲਸਾ ਭਾਈਚਾਰੇ ਵਿਚ ਰਲ ਕੇ ਆਪਣੀ ਉਹੋ ਹੀ ਰਹਿਤ ਪ੍ਰਵਾਨ ਕਰ ਲਈ, ਜੋ ਉਨ੍ਹਾਂ ਸਿੰਘਾਂ ਵਾਸਤੇ ਨਿਯਤ ਕੀਤੀ ਸੀ। ਇਸ ਨਾਲ ਗੁਰੂ ਅਤੇ ਸਿੰਘ ਇਕ ਹੋ ਗਏ ਅਤੇ ਗੁਰੂ ਅਤੇ ਗੁਰੂ ਦੇ ਖਾਲਸੇ ਦਾ ਫਰਕ ਮਿਟ ਗਿਆ। ਗੁਰੂ ਚੇਲਾ ਅਤੇ ਚੇਲਾ ਗੁਰੂ ਬਣ ਗਏ।

ਇਸ ਤਰ੍ਹਾਂ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਾਜੇ ਖਾਲਸੇ ਦੇ ਸਨਮੁਖ ਖੰਡੇ ਬਾਟੇ ਦਾ ਅੰਮ੍ਰਿਤ-ਪਾਨ ਕੀਤਾ ਅਤੇ ਗੁਰਤਾ ਦਾ ਅਧਿਕਾਰ ਵੀ ਖਾਲਸੇ ਨੂੰ ਦੇ ਦਿੱਤਾ ਅਤੇ ਅੱਗੇ ਲਈ ਸਿੱਖ ਧਰਮ ਵਿਚ ਸ਼ਾਮਲ ਹੋਣ ਵਾਲਿਆਂ ਨੂੰ ਸਿੰਘ ਸਜਾਉਣ ਦਾ ਹੱਕ ਰਹਿਤਵਾਨ ਪੰਜ ਸਿੰਘਾਂ ਨੂੰ ਜਿੱਥੇ ਕਿਧਰੇ ਵੀ ਉਹ ਹੋਣ, ਦੇ ਕੇ ਆਪਣੇ ਆਪ ਨੂੰ ਖਾਲਸੇ ਵਿਚ ਅਭੇਦ ਕਰ ਦਿੱਤਾ। ਇਸ ਤਰ੍ਹਾਂ ਸਭ ਸੰਸਾਰ ਦੇ ਅੰਮ੍ਰਿਤਧਾਰੀ ਸਿੰਘ ਇਕ ਜਥੇਬੰਦੀ ਵਿਚ ਸਾਂਝੀਵਾਲ ਭਾਈ ਹੋ ਗਏ ਇਸੇ ਲਈ ਗੁਰੂ ਸਾਹਿਬ ਨੇ ਅੰਮ੍ਰਿਤ ਛਕਾਉਣ ਵੇਲੇ ਅੰਮ੍ਰਿਤ ਦੇ ਛੱਟੇ ਮਾਰਦੇ ਹੋਏ ਉਚਾਰਿਆ, ਬੋਲ!

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥*

ਇਵੇਂ ਉਨ੍ਹਾਂ ਨੇ ਸਭ ਅੰਮ੍ਰਿਤਧਾਰੀ ਸਿੰਘਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਦਾ ਖਾਲਸਾ ਕਰ ਦਿੱਤਾ ਅਤੇ ਰੂਹਾਨੀ ਤੌਰ 'ਤੇ ਸਭ ਸਿੰਘ ਅਕਾਲ ਪੁਰਖ ਵਾਹਿਗੁਰੂ ਜੀ ਦਾ ਖਾਲਸਾ ਹੋ ਗਏ। ਗੁਰੂ ਸਾਹਿਬ ਦਾ ਖਾਲਸਾ ਸਾਜਨ ਦਾ ਉਦੇਸ਼ ਐਸੇ ਮਨੁੱਖਾਂ ਦੀ ਜਥੇਬੰਦੀ ਤਿਆਰ ਕਰਨਾ ਸੀ ਜੋ ਸਿੱਖੀ ਦੇ ਆਦਰਸ਼ ਅਨੁਸਾਰ ਰੂਹਾਨੀ ਜ਼ਿੰਦਗੀ ਵਿਚ ਸੱਚ ਹੋਣ ਅਤੇ ਸੰਘਰਸ਼ ਜੀਵਨ ਵਿਚ ਨਿਸ਼ਕਾਮ ਸੇਵਕ, ਜੋ ਭਲੇ ਲੋਕਾਂ ਅਤੇ ਸੰਤਾਂ ਦੇ ਰੱਖਿਅਕ ਅਤੇ ਸਾਹਸ-ਦਾਤਾ ਹੋਣ ਅਤੇ ਉਨ੍ਹਾਂ ਦੇ ਦੁੱਖ ਨਿਵਾਰਨ ਕਰਨ ਲਈ ਦੋਖੀਆਂ ਨੂੰ ਵਿਦਾਰਨ ਵਾਲੇ ਹੋਣ ਤਾਂ ਜੋ ਲੋਕਾਈ ਸੁੱਖ ਅਤੇ ਅਮਨ-ਅਮਾਨ ਦਾ ਜੀਵਨ ਬਿਤਾ ਸਕੇ, ਇਸ ਪ੍ਰਥਾਇ ਕਵੀ ਸੈਨਾਪਤੀ ਦੇ ਕਾਵਿ ਬਚਨ ਹਨ:

***ਦੋਹਰਾ:*** *ਗੁਰ ਗੋਬਿੰਦ ਗੋਬਿੰਦ ਗੁਰ ਕਰਨਹਾਰ ਕਰਤਾਰ।*
*ਜਗਤ ਉਧਾਰਨ ਆਇਓ ਜਾਨਹੁ ਸਬ ਸੰਸਾਰ॥੧੩॥੧੨੯॥*
***ਕਬਿਤੁ:*** *ਕਲ ਮੈ ਕਰਨਹਾਰ ਨਿਰੰਕਾਰ ਕਲਾ ਧਾਰ*
*ਜਗਤ ਕੇ ਉਧਾਰਬੇ ਗੋਬਿੰਦ ਸਿੰਘ ਆਯੋ ਹੈ।*
*ਅਸੁਰ ਸਿੰਘਾਰਬੇ ਕੇ ਦੁਰਜਨ ਕੇ ਮਾਰਬੇ ਕੋ*
*ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ। . . .॥੧੪॥੧੩੦॥*

ਗੁਰੂ ਸਾਹਿਬ ਨੇ ਖਾਲਸੇ ਵਾਸਤੇ ਇਕ ਅਕਾਲ ਪੁਰਖ ਦਾ ਵਿਸ਼ਵਾਸੀ ਹੋ ਕੇ ਨਾਮ ਸਿਮਰਨ, ਸਤਿਸੰਗਤ ਅਤੇ ਸੰਤਾਂ ਦੀ ਸੇਵਾ ਕਰਨ ਲਈ ਉਪਦੇਸ਼ ਦਿੱਤਾ ਹੈ। ਜਿਸ ਨਾਲ ਮਨੁੱਖ ਦੀ ਹਉਮੈਂ ਮਿਟਦੀ ਹੈ ਅਤੇ ਉੱਚੇ ਤੇ ਸੁੱਚੇ ਗੁਣਾਂ ਵਾਲੇ ਜੀਵਨ ਦੀ ਸੂਝ ਆਉਂਦੀ ਹੈ। ਕਵੀ ਸੈਨਾਪਤਿ ਦੇ ਬਚਨ ਹਨ:

***ਦੋਹਰਾ:*** *ਜੋ ਕਰਤਾ ਸਬ ਸਿਸਟਿ ਕੋ ਤਾਂਹਿ ਸਦਾ ਮਨਿ ਜਾਪ।*
*ਦੁਰਮਤ ਮਿਟੈ ਹਉਮੈ ਛੁਟੈ ਸੰਤ ਜਨਾਂ ਪਰਤਾਪ॥੫੧॥੧੬੭॥*
***ਅੜਿਲ:*** *. . . ਸਤਿ ਸੰਗਤਿ ਮੈ ਬੈਠਿ ਹਰਿ ਗੁਨ ਗਾਈਏ।*
*ਪੂਰਨ ਹੋਵੈ ਭਾਗ ਤਬ ਹੀ ਪਾਈਏ।*
*ਜੀ ਖਾਲਸੇ ਕੀ ਅਰਦਾਸ ਨਾਮ ਜਪਾਈਐ॥੪੦॥੧੫੬॥*

ਖਾਲਸੇ ਦੀ ਰਹਿਤ ਬਾਰੇ ਵੀ ਗੁਰੂ ਸਾਹਿਬ ਨੇ ਜੋ ਬਚਨ ਉਚਾਰੇ, ਉਨ੍ਹਾਂ ਨੂੰ ਦਰਸਾਉਂਦਿਆਂ ਉਸ ਪੂਰਨ ਜਾਣਕਾਰੀ ਦਿੱਤੀ ਹੈ:

***ਚੌਪਈ:*** *ਹੁੱਕਾ ਤਿਆਗ ਹਰਿ ਗੁਨ ਗਾਵੈ। ਇਛਾ ਭੋਜਨ ਹਰਿ ਰਸੁ ਪਾਵੈ।*
*ਭੱਦਰ ਤਿਆਗ ਕਰੋ ਰੇ ਭਾਈ। ਤਬ ਸਿਖਨ ਯਹ ਬਾਤ ਸੁਨਾਈ॥੨੧॥੧੩੭॥*
*ਮਾਤਿ ਪਿਤਾ ਮਰੇ ਜੇ ਕੋਈ। ਤਉ ਭੀ ਕਰਤ ਨ ਭੱਦਰ ਹੋਈ।*
*ਮਾਤਾ ਪਿਤਾ ਗੋਬਿੰਦ ਹਮਾਰਾ। ਏ ਸੰਸਾਰੀ ਝੂਠ ਪਸਾਰਾ॥੨੨॥੧੩੮॥*
***ਕਬਿਤੁ:*** *. . . ਹੁੱਕਾ ਨ ਪੀਵੈ ਸੀਸ ਦਾੜ੍ਹੀ ਨ ਮੁੰਡਾਵੈ।*
*ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਦਾ ਖਾਲਸਾ॥੩੦॥੧੪੬॥*

ਖਾਲਸੇ ਵਾਸਤੇ ਕੇਸ ਦਾੜ੍ਹੀ ਰੱਖ ਕੇ ਸਾਬਤ ਸੂਰਤ ਹੋਣਾ ਲਾਜ਼ਮੀ ਹੈ ਅਤੇ ਤੰਬਾਕੂ ਦਾ ਸੇਵਨ ਵਰਜਿਤ ਹੈ। ਖਾਲਸੇ ਨੂੰ ਇਹ ਹਦਾਇਤ ਵੀ ਦਿੱਤੀ ਗਈ ਕਿ ਜੋ ਵਿਅਕਤੀ ਸਿੰਘ ਸਜ ਕੇ ਫਿਰ ਕੇਸ ਕਤਲ ਕਰਾ ਕੇ ਸਿਰਗੁੰਮ ਬਣ ਜਾਂਦਾ ਹੈ, ਉਸ ਨਾਲੋਂ ਸਿੰਘਾਂ ਨੇ ਹਰ ਪ੍ਰਕਾਰ ਦਾ ਨਾਤਾ ਤੋੜਨਾ ਹੈ ਅਤੇ ਉਨ੍ਹਾਂ ਨੂੰ ਮੂੰਹ ਨਹੀਂ ਲਾਉਣਾ ਤੇ ਨਾ ਹੀ ਉਨ੍ਹਾਂ ਦੇ ਮਰਨੇ ਪਰਨੇ 'ਤੇ ਜਾਣਾ ਹੈ:

***ਚਉਪਈ*** *. . . ਸਿਰ ਗੁੰਮਨ ਕੇ ਮੁਖ ਨਹੀਂ ਲਾਗੋ।*
*ਪਾਂਚਨ ਕੋ ਸਬ ਸੰਗਿ ਤਿਯਾਗੋ।*
*ਮਰਨ ਪਰਨ ਤਿਨ ਕੇ ਕਛੁ ਹੋਵੇ।*
*ਤਹਾ ਸਿਖ ਨਹੀਂ ਜਾਇ ਖਲੋਵੈ॥੧੯॥੧੩੫॥*

ਇਨ੍ਹਾਂ ਦੇ ਨਾਲ ਹੀ ਜਿੱਥੇ ਖਾਲਸੇ ਨੂੰ ਪੰਜ ਐਬਾਂ-- ਚੋਰੀ, ਯਾਰੀ ਅਰਥਾਤ ਪਰ-ਇਸਤਰੀ ਗਮਨ ਭਾਵ ਵਿਭਚਾਰ, ਜੂਆ, ਸ਼ਰਾਬ ਅਤੇ ਝੂਠ ਅਤੇ ਇਨ੍ਹਾਂ ਦੇ ਨਾਲ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਵਰਜਦਿਆਂ ਕੁੱਠਾ ਮਾਸ ਨਾ ਖਾਣ ਦੀ ਹਦਾਇਤ ਵੀ ਦਿੱਤੀ ਗਈ ਹੈ:

***ਕਬਿਤੁ: . . .*** *ਮਾਨੇਗਾ ਹੁਕਮੁ ਸੋ ਤੇ ਹੋਵੈਗਾ ਸਿਖ ਸਹੀ*
*ਨ ਮਾਨੈਗਾ ਹੁਕਮ ਸੋ ਤੋ ਹੋਵੈਗਾ ਬਿਹਾਲਸਾ।*
*ਪਾਂਚ ਕੀ ਕਸੰਗਤਿ ਤਜਿ ਸੰਗਤਿ ਸੌ ਪ੍ਰੀਤਿ ਕਰੇ*

*ਦਯਾ ਔਰ ਧਰਮ ਧਾਰ ਤਿਆਗੇ ਸਬ ਲਾਲਸਾ। . . . ॥੩੦॥੧੪੬॥*

ਕਵੀ ਸੈਨਾਪਤਿ ਨੇ ਅੱਗੇ ਉਲੇਖ ਕੀਤਾ ਹੈ ਕਿ ਕਾਫੀ ਸਾਰੀਆਂ ਸੰਗਤਾਂ ਨੇ ਗੁਰੂ ਜੀ ਦਾ ਹੁਕਮ ਤੇ ਰਹਿਤ ਨੂੰ ਸਤਿ-ਬਚਨ ਕਹਿ ਕੇ ਝੱਟ ਮੰਨ ਲਿਆ ਅਤੇ ਖਾਲਸੇ ਦੀ ਰਹਿਤ-ਬਹਿਤ ਪੂਰੀ ਤਰ੍ਹਾਂ ਪ੍ਰਵਾਨ ਕਰ ਕੇ ਸਿੰਘ ਸਜ ਗਏ, ਪਰ ਕੁਝ ਅਜਿਹੇ ਲੋਕ ਵੀ ਸਨ ਜੋ ਸੰਸਿਆਂ ਵਿਚ ਪੈ ਕੇ ਜਨਮ-ਜਨਮਾਤਰਾਂ ਦੇ ਸੰਸਕਾਰਾਂ ਦੀਆਂ ਡੂੰਘੀਆਂ ਲੀਹਾਂ ਵਿਚ ਗ੍ਰਸੇ ਨਵੀਂ ਰਹਿਤ-ਬਹਿਤ ਬਾਰੇ ਕਿੰਤੂਆਂ-ਪ੍ਰੰਤੂਆਂ ਵਿਚ ਪੈ ਗਏ।

***ਦੋਹਰਾ:*** *ਏਕ ਪ੍ਰਗਟ ਖਾਲਸਾ ਭਏ ਏਕਨ ਕੀ ਇਹ ਰੀਤ।*
*ਅੰਧ ਕੂਪ ਮਹਿ ਪਚਿ ਰਹੇ ਨਾਹਿ ਤਾਹਿ ਸੋ ਪ੍ਰੀਤ॥੪੭॥੧੬੨॥ . . .*
***ਅੜਿਲ:*** *ਇਕਨੀ ਕਿਰਪਾ ਧਾਰਿ ਬਖਸ਼ ਮਿਲਾਇਆ।*
*ਇਕਨੀ ਭਰਮ ਭੁਲਾਇ ਊਝਰ ਪਾਇਆ। . . . ॥੬੫॥੧੮੧॥*

ਅਸਲ ਵਿਚ ਅਡੋਲ ਧਾਰਮਿਕ ਵਿਸ਼ਵਾਸ ਲਈ ਮਨ ਦੀ ਮਜ਼ਬੂਤੀ ਦੀ ਲੋੜ ਹੁੰਦੀ ਹੈ। ਗਿਣਤੀਆਂ-ਮਿਣਤੀਆਂ ਵਿਚ ਪੈਣ ਵਾਲੇ ਲੋਕ ਪੁਰਾਣੀਆਂ ਕੁਲਾਧਾਰੀ ਰੀਤਾਂ ਅਤੇ ਵਿਸ਼ਵਾਸਾਂ ਦੇ ਬੰਧਨਾਂ ਵਿੱਚੋਂ ਤੁਰੰਤ ਬਾਹਰ ਨਿਕਲਣ ਦਾ ਹੌਂਸਲਾ ਘੱਟ ਹੀ ਕਰ ਸਕਿਆ ਕਰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਸਜਣ ਦਾ ਕੰਮ ਧਰਮੀ ਅਤੇ ਸਿਰਲੱਥ ਸੂਰਮਿਆਂ ਦਾ ਸੀ, ਜੋ ਸੰਸਾਰ ਦੇ ਸਭ ਸੁੱਖ ਲੁਟਾ ਕੇ ਆਪਣੇ ਧਾਰਮਿਕ ਵਿਸ਼ਵਾਸ ਦੀ ਪੂਰਤੀ ਲਈ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਨੂੰ ਤਿਆਰ ਹੋਣ। ਇਸ ਲਈ ਜੋ ਸਿੰਘ ਸਜ ਗਏ ਉਹ ਆਪਣਾ ਜਨਮ ਸੰਵਾਰ ਗਏ ਅਤੇ ਜੋ ਇਸ ਤੋਂ ਵਿਹੂਣੇ ਰਹੇ, ਉਹ ਡੋਲਦੇ ਹੀ ਰਹਿ ਗਏ।

ਛੇਵੇਂ ਅਧਿਆਇ ਵਿਚ ਕਵੀ ਸੈਨਾਪਤਿ ਨੇ ਇਹ ਖਾਸ ਜਾਣਕਾਰੀ ਦਿੱਤੀ ਹੈ ਕਿ ਵੈਸਾਖੀ ਸੰਨ ੧੬੯੯ ਈ: ਦੇ ਸ੍ਰੀ ਅਨੰਦਪੁਰ ਸਾਹਿਬ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਤੋਂ ਬਾਅਦ ਜਦ ਦਿੱਲੀ ਦੇ ਨਵੇਂ ਸਜੇ ਸਿੰਘਾਂ ਨੇ ਵਾਪਸ ਆ ਕੇ ਖਾਲਸੇ ਦੀ ਰਹਿਤ-ਬਹਿਤ ਸੁਣਾਈ ਤਾਂ ਕਈਆਂ ਨੇ ਝੱਟ ਮੰਨ ਕੇ ਖੰਡੇ ਦਾ ਅੰਮ੍ਰਿਤ ਛਕ ਲਿਆ, ਭੱਦਨ ਤਿਆਗ ਦਿੱਤਾ ਅਤੇ ਕੇਸ ਰੱਖ ਲਏ, ਪਰ ਕਈ ਖੱਤਰੀ, ਬ੍ਰਾਹਮਣ ਕਹਿਣ ਲੱਗੇ ਕਿ ਇਹ ਰਹਿਤ ਬੜੀ ਕਰੜੀ ਹੈ, ਕੁਲਾ-ਰੀਤ ਛੱਡੀ ਨਹੀਂ ਜਾ ਸਕਦੀ, ਬ੍ਰਾਹਮਣ ਹੋ ਕੇ ਭੱਦਣ ਨਾ ਕਰਾਈਏ ਤਾਂ ਭਾਈਚਾਰੇ ਵਿਚ ਕੀ ਇੱਜ਼ਤ ਰਹੇਗੀ। ਕਈ ਹੁਜਤੀ ਕਹਿਣ ਕਿ ਇਹ ਨਵੀਂ ਰਹਿਤ ਗੁਰੂ ਜੀ ਨੇ ਨਹੀਂ ਬਣਾਈ, ਉਦੋਂ ਮੰਨਾਂਗੇ ਜਦ ਗੁਰੂ ਜੀ ਦੀ ਲਿਖਤ ਆਏਗੀ:

***ਦੋਹਰਾ:*** *ਤਬ ਦਿੱਲੀ ਮੈ ਆਇ ਕੈ ਸਬ ਸੋ ਕਹੀ ਸੁਨਾਇ।*
*ਕੇਤਨ ਮਾਨੀ ਪ੍ਰੀਤ ਕਰ ਕੇਤਨ ਦਈ ਭੁਲਾਇ॥੨॥੧੯੭॥*
***ਚੌਪਈ:*** *ਦਰਸਨ ਤੇ ਜਬ ਸੰਗਤਿ ਆਈ। ਗੁਪਤ ਬਾਤ ਲੈ ਪ੍ਰਗਟ ਸੁਨਾਈ।*
*ਕੀਓ ਬਿਬੇਕ ਧਰਮ ਤਹਾ ਸਾਲਾ। ਸੁਨਿ ਬਿਬੇਕ ਸਿਖਨ ਸਭ ਪਾਲਾ॥੪॥੧੯੯॥*
*ਕਹਿ ਪਾਹਲ ਸਬ ਸੰਗਤਿ ਚਾਖੀ। ਪਾਂਚ ਪਾਂਚ ਸਿਖ ਕੀਏ ਸਾਖੀ।*
*ਖਤ੍ਰੀ ਬ੍ਰਹਮਣ ਦੁਇ ਰਹੈ ਨਿਰਾਰਾ। ਉਨ ਅਪਨੇ ਮਨ ਮਾਹਿ ਬਿਚਾਰਾ॥੫॥੨੦੦॥*

*ਬ੍ਰਹਮਣ ਹੋਇ ਕੈ ਭਦਰ ਨ ਕੀਜੈ। ਜਗ ਮੈ ਸੋਭ ਕਵਨ ਬਿਧਿ ਲੀਜੈ।*
*ਇਹ ਬਿਧਿ ਅਨਕ ਭਰਮ ਭਰਮਾਨੇ। ਕਰਨਹਾਰ ਕੇ ਬਚਨ ਭੁਲਾਨੇ॥੬॥੨੦੧॥*

ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੋ ਗਈ ਉਹ ਸਿੰਘ ਸਜ ਗਏ ਤੇ ਜੋ ਪ੍ਰਭੂ ਮਿਹਰ ਤੋਂ ਵਾਂਝੇ ਰਹੇ, ਉਹ ਅੰਮ੍ਰਿਤ ਦੀ ਦਾਤ ਤੋਂ ਵਿਹੂਣੇ ਰਹਿ ਗਏ।

ਸਤਵੇਂ ਅਧਿਆਇ ਵਿਚ ਸੈਨਾਪਤਿ ਨੇ ਦੱਸਿਆ ਹੈ ਕਿ ਦਿੱਲੀ ਵਿਚ ਦੋ ਧੜੇ ਬਣ ਗਏ, ਇਕ ਖਾਲਸਿਆਂ ਦਾ, ਇਕ ਬ੍ਰਾਹਮਣ ਖੱਤਰੀਆਂ ਦਾ। ਬ੍ਰਾਹਮਣ ਖੱਤਰੀਆਂ ਦੇ ਧੜੇ ਵਾਲੇ ਧਨਾਢ ਵਪਾਰੀ ਸਨ। ਇਕ ਦਿਨ ਸੰਗਤ ਵਿੱਚੋਂ ਸਿਖਾਂ ਨੇ ਕੇਸਾਂ ਦੀ ਵਿਰੋਧਤਾ ਕਰਨ ਵਾਲੇ ਖੱਤਰੀ ਨੂੰ ਉਠਾ ਦਿੱਤਾ ਅਤੇ ਇਹ ਗੱਲ ਤੂਲ ਪਕੜ ਗਈ। ਖੱਤਰੀਆਂ ਦੇ ਭਾਈਚਾਰੇ ਨੇ ਇਕੱਠ ਕਰ ਕੇ ਖਾਲਸਿਆਂ ਦਾ ਵਿਰੋਧ ਕਰਦਿਆਂ ਬਾਈਕਾਟ ਕਰ ਕੇ ਹੜਤਾਲ ਕਰ ਦਿੱਤੀ। ਇਸ ਨਾਲ ਖਾਲਸਿਆਂ ਦੇ ਕੰਮ-ਕਾਰ ਵਿਚ ਬੜੀ ਤੰਗੀ ਆ ਗਈ ਅਤੇ ਆਰਥਿਕ ਤੌਰ 'ਤੇ ਪਰੇਸ਼ਾਨੀਆਂ ਖੜ੍ਹੀਆਂ ਹੋ ਗਈਆਂ। ਲੈਣ-ਦੇਣ ਦੇ ਮਾਮਲੇ ਵਿਚ ਆਖਰ ਸਰਕਾਰੇ ਦਰਬਾਰੇ ਸ਼ਿਕਾਇਤ ਤਕ ਨੌਬਤ ਆ ਗਈ, ਜਿਸ ਨਾਲ ਆਪਸੀ ਕੁੜੱਤਣ ਹੋਰ ਵੱਧ ਗਈ। ਪਰ ਹਾਕਮ ਨੇ ਦੋਹਾਂ ਧੜਿਆਂ ਦਾ ਆਪਸੀ ਮੇਲ-ਮਿਲਾਪ ਕਰਾ ਦਿੱਤਾ। ਫਿਰ ਸੰਗਤ ਵਿੱਚੋਂ ਸਿਆਣਿਆਂ ਨੇ ਵੀ ਦੋਹਾਂ ਧੜਿਆਂ ਦੀ ਆਪਸੀ ਸੁਲਹ-ਸਫਾਈ ਕਰਵਾ ਦਿੱਤੀ ਅਤੇ ਸਾਰੇ ਸਿੱਖਾਂ ਨੂੰ ਮਿਲਵਾ ਦਿੱਤਾ:

***ਚੌਪਈ:*** *ਸਬ ਮਜੀਤ ਖੋਲ ਕਰ ਦੀਨੀ। ਤਬੀ ਸੁਲਾ ਆਪਸ ਮੋ ਕੀਨੀ।*
*ਹਾਟੈਂ ਖੁਲੀ ਭਯੋ ਰੁਜਗਾਰਾ। ਭਯੋ ਅਨੰਦ ਕ੍ਰੋਧ ਜਬ ਮਾਰਾ॥੩੩॥੨੯੩॥*
*ਮਿਲਿ ਆਪਸ ਮੈ ਬਹੁ ਸੁਖ ਕੀਨਾ। ਅਧਿਕ ਹੇਤ ਆਗੇ ਤੇ ਚੀਨਾ।*
*ਫੇਰਿ ਸਿਖ ਸੰਗਤਿ ਮੈ ਆਏ। ਕੇਤਨ ਆਇ ਗੁਨਾਹ ਬਖਸ਼ਾਏ॥੩੪॥੨੯੪॥*
*ਤਬ ਸਿਖਨ ਉਨ ਲੀਓ ਮਿਲਾਈ। ਫੇਰਿ ਚਾਲ ਦਰਸ਼ਨ ਕੀ ਆਈ।*
*ਦਰ ਦਰਸ਼ਨ ਕੋ ਸਿਖ ਸਿਧਾਏ। ਭਏ ਅਨੰਦ ਪ੍ਰਭੂ ਗੁਨ ਗਾਏ॥੩੫॥੨੯੫॥*

ਅਠਵੇਂ ਅਧਿਆਇ ਵਿਚ ਦੱਸਿਆ ਗਿਆ ਹੈ ਕਿ ਜੋ ਕੁਝ ਖਾਲਸਿਆਂ ਨੂੰ ਦਿੱਲੀ ਵਿਚ ਝਾਗਣਾ ਪਿਆ, ਅਜਿਹੇ ਹਾਲਾਤ ਦਾ ਬਾਹਰ ਗਏ ਖਾਲਸਿਆਂ ਨੂੰ ਥਾਂ-ਥਾਂ ਟਾਕਰਾ ਕਰਨਾ ਪਿਆ। ਇਹ ਗੱਲ ਹੋਣੀ ਸੁਭਾਵਿਕ ਸੀ। ਧਾਰਮਿਕ ਤੇ ਸੁਧਾਰਕ ਲਹਿਰਾਂ ਦੇ ਆਗੂਆਂ ਨੂੰ ਭਾਵੇਂ ਉਹ ਧਾਰਮਿਕ ਹੋਣ ਜਾਂ ਭਾਈਚਾਰਕ ਜਾਂ ਰਾਜਸੀ, ਹਰ ਸਮੇਂ ਅਤੇ ਹਰ ਦੇਸ਼ ਵਿਚ ਆਪਣੇ ਮਿਸ਼ਨ ਲਈ ਕਠਿਨਾਈਆਂ ਸਹਿਣੀਆਂ ਪੈਂਦੀਆਂ ਹਨ। ਕਵੀ ਸੈਨਾਪਤਿ ਦੱਸਦਾ ਹੈ:

***ਦੋਹਰਾ:*** *ਵੈ ਜੋ ਸਿਖ ਬਿਦਾ ਭਏ ਨਗਰ ਨਗਰ ਬਿਸਥਾਰ।*
*ਤਿਨੋ ਜਾਇ ਸੰਸਾਰ ਮੈ ਕਉਤਕ ਕਰੇ ਅਪਾਰ॥੩॥੩੦੦॥*
*ਨਗਰ ਨਗਰ ਮੈ ਜੁਧ ਕਰਿ ਭਏ ਖਾਲਸਾ ਸੋਇ।*
*ਮਾਨ ਬਚਨ ਸਨਮੁਖ ਭਏ ਤਿਹ ਸਮਾਨ ਨਹੀਂ ਕੋਇ॥੪॥੩੦੧॥*
*ਯਹ ਲੀਲਾ ਆਗੇ ਕਹੀ ਦਿੱਲੀ ਕੋ ਬਿਸਥਾਰ।*

*ਏਹੀ ਭਾਂਤਿ ਸੰਸਾਰ ਮੈ ਕਉਤਕ ਭਏ ਅਪਾਰ॥੫॥੩੦੨॥*

ਇਸ ਬਿਖਾਧ ਦਾ ਕਾਰਨ ਇਹ ਸੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਕੇ ਉੱਚੀਆਂ ਜਾਤਾਂ ਵਾਲੇ ਬ੍ਰਾਹਮਣਾਂ, ਖੱਤਰੀਆਂ ਅਤੇ ਨੀਵੀਆਂ ਜਾਤਾਂ ਵਾਲੇ ਵੈਸ਼ਾਂ, ਸ਼ੂਦਰਾਂ ਆਦਿ ਦੇ ਭਿੰਨ-ਭੇਦ ਮਿਟਾ ਦਿੱਤੇ ਅਤੇ ਇਨ੍ਹਾਂ ਸਾਰਿਆਂ ਨੂੰ ਇੱਕੋ ਬਾਟੇ ਵਿਚ ਅੰਮ੍ਰਿਤ ਛਕਾ ਕੇ, ਖਾਣਾ ਪੀਣਾ ਸਾਂਝਾ ਕਰ ਕੇ ਸਭ ਨੂੰ ਅਭੇਦ ਕਰ ਦਿੱਤਾ, ਜੋ ਪਹਿਲਾਂ ਕਦੇ ਨਹੀਂ ਹੋਇਆ ਸੀ। ਫਿਰ ਇਸ ਦੇ ਨਾਲ ਹੀ ਸਿੰਘਾਂ ਲਈ ਪੰਜ ਕਕਾਰ ਕੇਸ, ਕੰਘਾ, ਕੜਾ, ਕਛਹਿਰਾ, ਕਿਰਪਾਨ ਲਾਜ਼ਮੀ ਬਣਾ ਦਿੱਤੇ। ਹੁਣ ਸਿੰਘਾਂ ਲਈ ਕਿਰਪਾਨ ਇਕ ਅਨਿੱਖੜਵਾਂ ਧਾਰਮਿਕ ਚਿੰਨ ਹੋ ਜਾਣ ਨਾਲ ਸਾਰਿਆਂ ਦੇ ਸਾਰੇ ਖਾਲਸੇ ਨੇ ਸੂਰਬੀਰਾਂ ਦਾ ਬਾਣਾ ਧਾਰਨ ਕਰ ਲਿਆ ਅਤੇ ਕੇਸਾਂ ਅਤੇ ਦਾੜ੍ਹੀਆਂ ਵਾਲੇ ਸਾਬਤ ਸੂਰਤ ਹੋਣ ਨਾਲ ਉਨ੍ਹਾਂ ਦਾ ਤੇਜ਼ ਅਤੇ ਰੋਅਬ ਵੱਧ ਗਿਆ ਅਤੇ ਉਹ ਦੂਸਰਿਆਂ ਉਪਰ ਭਾਰੂ ਦਿੱਸਣ ਲੱਗ ਪਏ। ਖਾਲਸੇ ਦੇ ਇਸ ਅੰਤਰਕਾਲੀ ਦੌਰ ਦੀ ਸਥਿਤੀ ਵਿਚ ਇਸ ਇਨਕਲਾਬੀ ਕਦਮ ਦੀ ਪ੍ਰਵਾਨਗੀ ਦੇ ਰਾਹ ਵਿਚ ਔਕੜਾਂ ਆਉਣੀਆਂ ਹੀ ਸਨ, ਜੋ ਖਾਲਸਿਆਂ ਨੇ ਸਾਬਤ ਕਦਮੀਂ ਦਿਖਾ ਕੇ ਨਜਿੱਠੀਆਂ।

ਕਵੀ ਸੈਨਾਪਤਿ ਨੇ ਅਠਾਰ੍ਹਵੇਂ ਅਧਿਆਇ 'ਸਾਖੀ ਅੰਤ ਸਮੇਂ ਦੀ' ਵਿਚ ਅੱਗੇ ਮਹੱਤਵਪੂਰਨ ਜਾਣਕਾਰੀ ਦਿੱਤੀ ਹੈ ਕਿ ਨਾਂਦੇੜ ਵਿਚ ਗੁਰੂ ਸਾਹਿਬ ਦੇ ਦੇਹਾਂਤ ਦਾ ਸਮਾਂ ਨੇੜੇ ਆ ਰਿਹਾ ਵੇਖ ਕੇ ਇਕ ਦਿਨ ਪਹਿਲਾਂ ਸਿੰਘਾਂ ਨੇ ਗੁਰੂ ਸਾਹਿਬ ਤੋਂ ਪੁੱਛਿਆ ਕਿ ਹੁਣ ਤੁਹਾਡਾ ਦੀਦਾਰ ਕਿਸ ਰੂਪ ਹੋਵੇਗਾ ਤਾਂ ਗੁਰੂ ਸਾਹਿਬ ਨੇ ਫੁਰਮਾਇਆ:

***ਚੌਪਈ:*** *ਤਾਹ ਸਮੇ ਗੁਰ ਬੈਨ ਸੁਨਾਯੋ। ਖ਼ਾਲਸ ਆਪਨੋ ਰੂਪ ਬਤਾਯੋ।*
*ਖਾਲਸ ਹੀ ਸੋ ਹੈ ਮਮ ਕਾਮਾ। ਬਖ਼ਸ਼ ਕੀਉ ਖਾਲਸ ਕੋ ਜਾਮਾ॥੪੧॥੮੦੬॥*
***ਦੋਹਰਾ:*** *ਖ਼ਾਲਸ ਮੇਰੋ ਰੂਪ ਹੈ ਹੌਂ ਖ਼ਾਲਸ ਕੇ ਪਾਸਿ।*
*ਆਦਿ ਅੰਤਿ ਹੀ ਹੋਤ ਹੈ ਖ਼ਾਲਸ ਮੈ ਪ੍ਰਗਾਸ॥੪੨॥੮੦੭॥*
***ਲੋਟਨ ਛੰਦ:*** *ਖ਼ਾਲਸ ਖ਼ਾਸ ਕਹਾਵੈ ਸੋਈ ਜਾ ਕੈ ਹਿਰਦੈ ਭਰਮਨ ਹੋਈ।*
*ਭਰਮ ਭੇਖ ਤੇ ਰਹੈ ਨਿਆਰਾ ਸੋ ਖ਼ਾਲਸ ਸਤਿਗੁਰੂ ਹਮਾਰਾ।*
*ਸਤਿਗੁਰੂ ਹਮਾਰਾ ਅਪਰ ਅਪਾਰਾ ਸ਼ਬਦਿ ਬਿਚਾਰਾ ਅਜਰ ਜ਼ਰੰ।*
*ਹਿਰਦੇ ਧਰਿ ਧਿਆਨੀ ਉਚਰੀ ਬਾਨੀ ਪਦ ਨਿਰਬਾਨੀ ਅਪਰ ਪਰੰ।*
*ਗਤਿ ਮਿਤਿ ਅਪਾਰੰ ਬਹੁ ਬਿਸਥਾਰੰ ਵਾਰ ਨ ਪਾਰੰ ਕਿਆ ਕਥਨੰ।*
*ਤਵ ਜੋਤਿ ਪ੍ਰਗਾਸੀ ਸ੍ਰਬ ਨਿਵਾਸੀ ਸਰਬ ਉਦਾਸੀ ਤਵ ਸਰਨੰ॥੪੩॥੮੦੮॥*

ਇੱਥੇ ਕਵੀ ਸੈਨਾਪਤਿ ਦੇ ਕਾਵਿ ਬਚਨਾਂ ਦਾ ਭਾਵ ਹੈ ਕਿ ਜਦ ੧੬੯੯ ਈ: (ਸੰਮਤ ੧੭੫੬ ਬਿ:) ਦੀ ਵੈਸਾਖੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਬਣਾਇਆ ਅਤੇ ਖਾਲਸਾ ਸਾਜਿਆ ਸੀ ਅਤੇ ਖ਼ੁਦ ਆਪਣੇ ਸਾਜੇ ਪੰਜ ਪਿਆਰਿਆਂ ਪਾਸੋਂ ਅੰਮ੍ਰਿਤ ਛਕਿਆ ਅਤੇ ਖਾਲਸੇ ਦਾ ਰੂਪ ਤੇ ਰਹਿਤ ਧਾਰਨ ਕੀਤੀ ਤਾਂ ਉਸ ਵੇਲੇ ਹੀ ਆਪ ਨੇ ਆਪਣੇ ਅੰਮ੍ਰਿਤ ਦਾਤੇ ਖਾਲਸੇ ਨੂੰ ਗੁਰੂ ਰੂਪ ਸਮਝ ਲਿਆ ਅਤੇ ਸਰੀਰਕ ਰੂਪ ਵਿਚ ਗੁਰੂ ਦੀ ਵੱਖ ਹਸਤੀ ਨੂੰ ਅਮਲੀ ਰੂਪ ਵਿਚ

ਖਾਲਸੇ ਵਿਚ ਲੀਨ ਕਰ ਦਿੱਤਾ ਤਾਂ ਕਿ ਅੱਗੇ ਨੂੰ ਕਿਸੇ ਭੁਲੇਖੇ ਦੀ ਕੋਈ ਗੁੰਜਾਇਸ਼ ਨਾ ਰਹੇ। ਇਹ ਸੀ ਗੁਰੂ ਦੇ ਸਰੀਰਕ ਰੂਪ ਦੀ ਗੱਲ। ਆਤਮਿਕ ਤੌਰ 'ਤੇ ਗੁਰੂ ਦਾ ਅਜਰ ਅਮਰ ਰੂਪ ਉਸ ਦੀ ਬਾਣੀ ਹੈ, ਜਿਸ ਵਿਚ ਉਹ ਸਦਾ ਬਿਰਾਜਮਾਨ ਹੈ ਅਤੇ ਜਿਸ ਰਾਹੀਂ ਉਹ ਸਿੱਖਾਂ ਦੀ ਸਦਾ ਅਗਵਾਈ ਕਰਦਾ ਹੈ। ਸਰੀਰ ਨਾਸ਼ਵਾਨ ਹੈ ਪਰ ਬਾਣੀ ਨੇ ਕਦੀ ਨਾਸ਼ ਨਹੀਂ ਹੋਣਾ। ਅਸਲੀ ਗੁਰੂ ਉਸ ਦੀ ਬਾਣੀ ਹੈ, ਜਿਸ ਰਾਹੀਂ ਹੀ ਉਪਦੇਸ਼ ਤੇ ਸਿੱਖਿਆ ਮਿਲਦੀ ਹੈ। ਛੰਦ ੮੦੮ ਦੇ ਬਚਨ ਸਪੱਸ਼ਟ ਸੂਚਕ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਰੰਭ ਤੋਂ ਹੀ ਨਿੱਜੀ ਅਪਣਤ ਤੋਂ ਉਚੇਰੇ ਸਨ ਅਤੇ ਆਪਣੇ ਆਪ ਨੂੰ ਵਾਹਿਗੁਰੂ ਦੀ ਜੋਤਿ, ਸ਼ਬਦ- ਗੁਰੂ ਵਿਚ ਲੀਨ ਸਨ ਅਤੇ ਸਾਧ-ਸੰਗਤ ਨਾਲ ਇਕਮਿਕ ਸਨ, ਜਿਸ ਦਾ ਪ੍ਰਤੱਖ ਸਰੂਪ ਖਾਲਸੇ ਦੀ ਸਾਜਨਾ ਸਮੇਂ ਮਿਲਦਾ ਹੈ, ਜਦ ਆਪ ਜੀ ਨੇ ਆਪਣੇ ਆਪ ਨੂੰ ਸਰੀਰਕ ਰੂਪ ਵਿਚ ਖਾਲਸੇ ਵਿਚ ਲੀਨ ਕਰ ਦਿੱਤਾ ਅਤੇ ਖਾਲਸੇ ਨੂੰ ਵਾਹਿਗੁਰੂ ਜੀ ਦਾ ਖਾਲਸਾ ਕਿਹਾ। ਗੁਰ-ਬਾਣੀ ਦੇ ਗੁਰੂ ਹੋਣ ਦਾ ਸਿਧਾਂਤ ਅੱਗੇ ਹੀ ਪ੍ਰਵਾਨ ਸੀ। ਇਸ ਲਈ ਅੰਤਿਮ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਰੀਰਕ ਜਾਮਾ ਖਾਲਸੇ ਨੂੰ ਬਖਸ਼ਿਆ ਜਿਸ ਵਿਚ ਉਹ ਪਹਿਲੇ ਹੀ ਲੀਨ ਸਨ ਅਤੇ ਮਨੁੱਖਾ ਦੇਹਧਾਰੀ ਗੁਰੂ ਦੀ ਪਰੰਪਰਾ ਖਤਮ ਕਰਕੇ ਸਦਾ ਵਾਸਤੇ 'ਗੁਰੂ ਗ੍ਰੰਥ' ਅਤੇ 'ਗੁਰੂ ਪੰਥ' ਨੂੰ ਗੁਰਿਆਈ ਦੇ ਦਿੱਤੀ। ਉਨ੍ਹਾਂ ਹੁਕਮ ਕੀਤਾ ਕਿ ਵਾਹਿਗੁਰੂ ਨੂੰ ਸਦਾ ਹਾਜ਼ਰ-ਨਾਜ਼ਰ ਸਮਝ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਬਚਨਾਂ ਤੇ ਸਿੱਦਕ ਨਾਲ ਸਹੀ ਜੀਵਨ ਦੀ ਅਗਵਾਈ ਲੈ ਕੇ ਜੀਵਨ ਵਿਚ ਵਿਚਰਨਾ ਹੈ। ਇਸੇ ਅਠਾਰ੍ਹਵੇਂ ਅਧਿਆਇ ਦੇ ਅੰਤਿਮ ਛੰਦ ਦੇ ਬਚਨ ਵਿਸ਼ੇਸ਼ ਤੌਰ 'ਤੇ ਧਿਆਨ ਕਰਨ ਵਾਲੇ ਹਨ:

*ਬਚਨ ਗੁਰਦੇਵ ਕੇ ਗਿਆਨ ਐਸੋ ਕੀਉ ਮੁਕਤਿ ਕੀ ਜੁਗਤਿ ਐਸੇ ਬਿਚਾਰੀ।*
*ਰਚਨ ਕਰਤਾਰ ਜੋ ਰਚੀ ਆਕਾਰ ਤੇ ਜਪੈਗੀ ਜਾਪ ਸਬ ਸ੍ਰਿਸ਼ਟੀ ਸਾਰੀ।*
*ਤਤ ਬੀਚਾਰ ਕੈ ਜੀਤ ਬੋਲੀ ਫ਼ਤੇ ਮਾਰ ਦੂਤਨ ਕੀਓ ਭਸਮ ਛਾਰੀ।*
*ਭਯੋ ਜੈਕਾਰ ਤ੍ਰਈ ਲੋਕ ਚੌਦਹਿ ਭਵਨ ਅਚਲ ਪਰਤਾਪ ਗੁਰੂ ਕੇਸ ਧਾਰੀ॥੫੯॥੮੨੪॥*

ਕਵੀ ਸੈਨਾਪਤਿ ਜੀ ਸਪੱਸ਼ਟ ਕਰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਤਿਮ ਸਮੇਂ ਸੰਗਤਾਂ ਨੂੰ ਇਹੀ ਸਮਝਾਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਜਿਸ ਵਿਚ ਵਾਹਿਗੁਰੂ ਦੀ ਉਸਤਤਿ ਗਾਉਂਦਿਆਂ ਮੁਕਤੀ ਦੀ ਜੁਗਤਿ ਸੁਝਾਈ ਗਈ ਹੈ, ਨੂੰ ਸਮਝ, ਵਿਚਾਰ ਤੇ ਅਮਲ ਵਿਚ ਲਿਆਉਣ ਨਾਲ ਹੀ ਮੁਕਤੀ ਹੋਣੀ ਹੈ।

ਇਸ ਤਰ੍ਹਾਂ ਕਵੀ ਸੈਨਾਪਤਿ ਨੇ 'ਸ੍ਰੀ ਗੁਰ ਸੋਭਾ' ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਨੂੰ ਨੌਂ ਗੁਰੂ ਸਾਹਿਬਾਨ ਅੰਦਰ ਪ੍ਰਕਾਸ਼ਮਾਨ ਹੋਣ ਤੋਂ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅੰਦਰ ਪ੍ਰਜਵਲਿਤ ਹੋਣ ਤੇ ਅਕਾਲ ਪੁਰਖ ਦੇ ਹੁਕਮ ਦੀ ਪਾਲਣਾ ਵਿਚ ਦੁਸ਼ਟਾਂ ਦੇ ਦਮਨ, ਸੰਤਾਂ, ਭਗਤਾਂ, ਭਲੇ ਲੋਕਾਂ ਦੇ ਉਬਾਰਨ ਵਾਸਤੇ ਖਾਲਸੇ ਦੀ ਸਿਰਜਣਾ ਦੇ ਉਦੇਸ਼, ਖਾਲਸੇ ਦੇ ਆਦਰਸ਼ ਖਾਲਸੇ ਦੀ ਰਹਿਤ-ਬਹਿਤ,

ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਦੇ ਮਹੱਤਵ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਆਪਣੇ ਸਾਜੇ ਪੰਜ ਪਿਆਰਿਆਂ ਪਾਸੋਂ ਅੰਮ੍ਰਿਤ-ਪਾਨ ਕਰ ਕੇ ਖਾਲਸੇ ਦਾ ਸਿੱਧਾ ਨਾਤਾ ਅਕਾਲ ਪੁਰਖ ਤੇ ਗੁਰੂ ਨਾਲ ਜੋੜਨ, ਖਾਲਸੇ ਦੀ ਸੂਰਬੀਰਤਾ ਤੇ ਕੁਰਬਾਨੀਆਂ, ਖਾਲਸੇ ਦੇ ਵਿਕਾਸ ਦੇ ਅੰਤਰਕਾਲੀ ਦੌਰ ਵਿਚ ਖਾਲਸੇ ਨੂੰ ਜਿਨ੍ਹਾਂ ਔਕੜਾਂ ਤੇ ਕਠਿਨਾਈਆਂ ਨੂੰ ਝੱਲਣ ਬਾਅਦ ਖਾਲਸੇ ਦਾ ਡੰਕਾ ਵੱਜਣਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਆਪਣੇ ਅੰਤਿਮ ਸਮੇਂ ਆਪਣਾ ਸਰੀਰਕ ਜਾਮਾ ਖਾਲਸੇ ਵਿਚ ਵਿਲੀਨ ਕਰਨ ਅਤੇ ਗੁਰਿਆਈ ਸਦੀਵ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰਪਨ ਕਰਨ, ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਬਾਣੀ ਦੇ ਤਾਬਿਆ ਹੋ ਕੇ ਵਿਚਰਨ, ਪੰਜ ਪੂਰਨ ਸਿੰਘਾਂ ਵਿਚ ਆਪ ਹਾਜ਼ਰ ਰਹਿਣ, ਗੁਰਬਾਣੀ ਵਿਚ ਦਰਸਾਈ ਆਦਰਸ਼ ਸੱਚੀ-ਸੁੱਚੀ ਜੀਵਨ ਜਾਚ ਅਨੁਸਾਰ ਜੀਵਨ ਬਸਰ ਕਰਨ, ਗੁਰਬਾਣੀ ਦੇ ਮਹੱਤਵ ਬਾਰੇ ਭਰਵੀਂ ਪ੍ਰਮਾਣਿਕ ਤੇ ਭਰੋਸੇਮੰਦ ਜਾਣਕਾਰੀ ਦਿੱਤੀ ਹੈ। ਇਸ ਤੋਂ ਖਾਲਸੇ ਨੂੰ ਆਪਣੇ ਜੀਵਨ ਉਦੇਸ਼ ਤੇ ਆਪਣੀ ਜੀਵਨ ਜੁਗਤਿ ਦੀ ਸਿੱਖਿਆ ਪੂਰੀ ਤਰ੍ਹਾਂ ਸਮਝ ਕੇ ਆਦਰਸ਼ ਜੀਵਨ ਬਸਰ ਕਰਨ ਦੀ ਪੂਰਨ ਸੋਝੀ ਪ੍ਰਾਪਤ ਹੁੰਦੀ ਹੈ। ■

## ਜ਼ਿਲ੍ਹਾ ਤਰਨ ਤਾਰਨ ਵਿਖੇ ਗੁਰਮਤਿ ਸਮਾਗਮ

ਭਾਈ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਸ਼ੇਖ, ਤਹਿਸੀਲ ਤੇ ਜ਼ਿਲ੍ਹਾ ਤਰਨ ਤਾਰਨ ਵਿਖੇ ਗਿਆਨੀ ਬਲਵਿੰਦਰ ਸਿੰਘ, ਹੈੱਡ ਗ੍ਰੰਥੀ, ਗੁਰਦੁਆਰਾ ਸ਼ਹੀਦ ਗੰਜ ਸਾਹਿਬ ਬਾਬਾ ਦੀਪ ਸਿੰਘ ਜੀ ਸ਼ਹੀਦ ਅਤੇ ਮੁੱਖ ਗ੍ਰੰਥੀ ਭਾਈ ਸਰਵਣ ਸਿੰਘ ਦੀ ਪ੍ਰੇਰਨਾ ਅਤੇ ਸਹਿਯੋਗ ਸਦਕਾ ੨੮ ਨਵੰਬਰ, ੨੦੧੫ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਦੌਰਾਨ ਭਾਈ ਹੀਰਾ ਸਿੰਘ ਮਨਿਹਾਲਾ ਪ੍ਰਚਾਰਕ ਤੋਂ ਇਲਾਵਾ ਵੱਖ-ਵੱਖ ਢਾਡੀ, ਰਾਗੀ ਅਤੇ ਕਵੀਸ਼ਰੀ ਜਥਿਆਂ ਨੇ ਸੰਗਤਾਂ ਨੂੰ ਗੁਰਬਾਣੀ ਨਾਲ ਜੁੜਨ ਅਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਇਸ ਸਮਾਗਮ ਵਿਚ ਹੋਏ ਅੰਮ੍ਰਿਤ-ਸੰਚਾਰ ਦੌਰਾਨ ੬੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਹ ਸਮੁੱਚਾ ਸਮਾਗਮ ਭਾਈ ਮਨਜੀਤ ਸਿੰਘ ਮੈਂਬਰ, (ਸ਼੍ਰੋਮਣੀ ਗੁ:ਪ੍ਰ: ਕਮੇਟੀ) ਅਤੇ ਨਗਰ ਦੀਆਂ ਸੰਗਤਾਂ ਦੇ ਸਹਿਯੋਗ ਨਾਲ ਕੀਤਾ ਗਿਆ।

# ਵੈਸਾਖੀ, ਖਾਲਸਾ ਪੰਥ ਅਤੇ ਵਿਸ਼ਵੀਕਰਨ

*-ਡਾ. ਗੁਰਤੇਜ ਸਿੰਘ ਠੀਕਰੀਵਾਲਾ**

ਸਿੱਖ ਧਰਮ ਵਿਚ ਵੈਸਾਖੀ ਸਿਧਾਂਤਕ ਅਤੇ ਇਤਿਹਾਸਿਕ ਮਹੱਤਤਾ ਵਾਲਾ ਗੌਰਵਮਈ ਤਿਉਹਾਰ ਹੈ। ਸਿੱਖ ਧਰਮ ਵਿਚ ਇਸ ਦਾ ਸਥਾਨ ਇਕ ਮੌਸਮੀ ਤੇ ਭਾਰਤੀ ਤਿਉਹਾਰ ਵਜੋਂ ਨਾ ਹੋ ਕੇ ਖਾਲਸਾ ਪੰਥ ਦੀ ਸਿਰਜਣਾ ਦੇ ਦਿਵਸ ਵਜੋਂ ਮਹੱਤਵਪੂਰਨ ਹੈ। ਵੈਸਾਖੀ ਦੇ ਤਿਉਹਾਰ ਨੂੰ ਗੁਰ-ਦਰਸ਼ਨ ਲਈ ਇਕੱਤਰ ਹੋਣ ਦੀ ਰਿਵਾਇਤ ਅਰਥਾਤ ਵੈਸਾਖੀ ਦਾ ਮੇਲਾ ਸਭ ਤੋਂ ਪਹਿਲਾਂ ਡੱਲਾ ਨਿਵਾਸੀ ਭਾਈ ਪਾਰੋ ਪਰਮਹੰਸ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਨਾਲ ਮਨਾਇਆ। (ਮਹਾਨ ਕੋਸ਼, ਸਫਾ ੧੧੧੦)

ਵੈਸਾਖੀ ੧੬੯੯ ਈ: ਨੇ ਇਸ ਸਿੱਖ ਤਿਉਹਾਰ ਨੂੰ ਸਿਖਰਲਾ ਰੂਪ ਪ੍ਰਦਾਨ ਕੀਤਾ। ਇਸ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ 'ਨਿਰਮਲ ਪੰਥ' ਨੂੰ 'ਖਾਲਸਾ ਪੰਥ' ਦਾ ਅੰਤਿਮ ਅਤੇ ਮੁਕੰਮਲ ਸਰੂਪ ਦੇ ਕੇ ਜਿੱਥੇ ਸਿੱਖ ਧਰਮ ਵਿਚ 'ਗੁਰੂ ਗ੍ਰੰਥ' ਤੇ 'ਗੁਰੂ ਪੰਥ' ਦਾ ਅਨੂਠਾ ਸਿਧਾਂਤ ਸਿਰਜਿਆ, ਖਾਲਸਾਈ ਪਛਾਣ ਤੇ ਸਰੂਪ ਨਿਸਚਿਤ ਕੀਤਾ, ਉੱਥੇ ਮਨੁੱਖੀ ਏਕਤਾ ਦੇ ਲਾਸਾਨੀ ਆਦਰਸ਼ ਨੂੰ ਐਲਾਨੀਆ ਤੌਰ 'ਤੇ ਰੂਪਮਾਨ ਕੀਤਾ।

ਵੈਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਖਾਲਸਾ ਸਿਰਜਣਾ ਦੀ ਸਮੁੱਚੀ ਪ੍ਰਕਿਰਿਆ ਇਤਿਹਾਸ ਦੀ ਲਾਮਿਸਾਲ ਘਟਨਾ ਹੈ। ਧਾਰਮਿਕ ਜਗਤ ਵਿਚ ਪਹਿਲੀ ਵਾਰ 'ਆਪੇ ਗੁਰ ਚੇਲਾ' ਦਾ ਸਿਧਾਂਤ ਤੇ ਅਮਲ ਦਾ ਵਰਤਾਰਾ, ਗੁਰੂ ਸਾਹਿਬ ਦੁਆਰਾ ਪੰਜਾਂ ਪਿਆਰਿਆਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਫਿਰ ਆਪ ਉਨ੍ਹਾਂ ਤੋਂ ਖੰਡੇ ਦੀ ਪਾਹੁਲ ਪ੍ਰਾਪਤ ਕਰਨ ਨਾਲ ਵਰਤਿਆ।

ਇਸ ਤਰ੍ਹਾਂ ਭਾਰਤੀ ਪਰੰਪਰਾ ਵਿਚਲਾ ਵੈਸਾਖੀ ਦਾ ਮੌਸਮੀ ਤਿਉਹਾਰ ਖਾਲਸਾ ਪੰਥ ਦੀ ਸਾਜਨਾ ਦੀ ਮਹਾਨ ਘਟਨਾ ਦੇ ਸਬੱਬ ਕਾਰਨ ਇਤਿਹਾਸਿਕ ਤੌਰ 'ਤੇ ਇਕ ਇਨਕਲਾਬੀ ਉਤਸਵ ਵਜੋਂ ਪ੍ਰਸਿੱਧ ਹੋ ਗਿਆ ਅਤੇ ਵਿਸ਼ਵ ਭਰ ਦੇ ਸਿੱਖਾਂ ਦਾ ਹਰ ਸਾਲ ਵੈਸਾਖੀ ਦਾ ਉਤਸਵ ਸ਼ਰਧਾ-ਭਾਵਨਾ ਨਾਲ ਮਨਾਉਣਾ ਇਸ ਦਾ ਪ੍ਰਮਾਣ ਹੈ। ਵੈਸਾਖੀ ਦਾ ਸਿੱਖ ਉਤਸਵ ਖਾਲਸਾ ਪੰਥ ਦੀ ਸਾਜਨਾ ਅਤੇ ਅਜੋਕੇ ਵਿਸ਼ਵੀਕਰਨ ਦੀ ਧਾਰਨਾ ਦੇ ਪ੍ਰਸੰਗ ਵਿਚ ਬ੍ਰਹਿਮੰਡੀ ਸਰੋਕਾਰਾਂ ਨੂੰ ਧਰਤੀ 'ਤੇ ਅਮਲ ਵਿਚ ਲਿਆਉਣ ਦਾ ਸ਼ੁਭ ਦਿਹਾੜਾ ਹੈ।

ਸੁੰਗੜਦੇ ਸੰਸਾਰ ਵਿਚ ਵਿਸ਼ਵੀਕਰਨ ਦੀ ਧਾਰਨਾ ਓਪਰੀ ਅਤੇ ਗ਼ੈਰ-ਪ੍ਰਾਸੰਗਿਕ ਪ੍ਰਤੀਤ ਨਹੀਂ ਹੁੰਦੀ, ਪਰੰਤੂ ਹਕੀਕਤ ਇਹ ਹੈ ਕਿ ਵਿਸ਼ਵੀਕਰਨ ਸਾਮਰਾਜਵਾਦ ਦਾ

**ਅਸਿਸਟੈਂਟ ਪ੍ਰੋਫ਼ੈਸਰ, ਗੁਰੂ ਕਾਸ਼ੀ ਕਾਲਜ ਆਫ਼ ਸਿੱਖ ਸਟਡੀਜ਼, ਦਮਦਮਾ ਸਾਹਿਬ (ਬਠਿੰਡਾ) ਮੋ: +੯੧੯੪੬੩੮-੬੧੩੧੬*

ਹੀ ਅਗਲਾ ਵਿਕਸਿਤ ਰੂਪ ਹੈ, ਜੋ ਸੰਸਾਰ ਵਿਚ ਲੋਭ, ਸੁਆਰਥ ਅਤੇ ਲੁੱਟ 'ਤੇ ਆਧਾਰਿਤ ਇਕਸਾਰਤਾ ਲਿਆਉਣੀ ਚਾਹੁੰਦਾ ਹੈ ਅਤੇ ਇਹ ਪੱਛਮ ਦੇ ਨਾਂਹ-ਪੱਖੀ ਧਰਮ ਨਿਰਪੱਖਤਾ ਦੀ ਸਿਖਰ ਵੀ ਹੈ। ਵਿਸ਼ਵੀਕਰਨ ਦਾ ਮੁੱਢਲਾ ਆਧਾਰ ਆਰਥਿਕ ਏਕੀਕਰਣ ਹੀ ਹੈ, ਇਸ ਸੰਬੰਧ ਵਿਚ ਵਿਸ਼ਵੀਕਰਨ ਦੇ ਵਿਕਾਸਸ਼ੀਲ ਦੇਸ਼ਾਂ ਉੱਪਰ ਪੈ ਰਹੇ ਨਾਂਹ-ਪੱਖੀ ਪ੍ਰਭਾਵਾਂ ਦੇ ਪ੍ਰਤਿਕਰਮ ਵਜੋਂ ਜਨਵਰੀ ੧੯੯੫ ਈ: ਵਿਚ 'ਵਿਸ਼ਵ ਟਰੇਡ ਜਥੇਬੰਦੀ' ਵਿਸ਼ਵੀਕਰਨ-ਵਿਰੋਧੀ ਲਹਿਰ ਵਜੋਂ ਹੋਂਦ ਵਿਚ ਆਈ ਸੀ। ਪਰ ਵਿਸ਼ਵ-ਭਾਸ਼ਾਵਾਂ, ਧਰਮ, ਸੱਭਿਆਚਾਰ, ਸੱਭਿਆਤਾਵਾਂ ਵੀ ਵਿਸ਼ਵੀਕਰਨ ਦੇ ਦੁਸ਼-ਪ੍ਰਭਾਵਾਂ ਤੋਂ ਅਭਿੱਜ ਨਹੀਂ। ਵਿਸ਼ਵੀਕਰਨ ਜਿੱਥੇ ਵਿਸ਼ਵ ਨੂੰ ਇਕ ਵੱਡੀ ਮੰਡੀ ਵਿਚ ਵਿਕਸਿਤ ਕਰਨਾ ਚਾਹੁੰਦਾ ਹੈ, ਉੱਥੇ ਇਹ ਸਮੂਹਿਕ ਵਖਰੇਵਿਆਂ ਜਾਂ ਭਿੰਨਤਾਵਾਂ ਨੂੰ ਖਤਮ ਕਰ ਕੇ ਇਕਸਾਰਤਾ ਲਿਆਉਣੀ ਚਾਹੁੰਦਾ ਹੈ। ਕਿਸੇ ਵੀ ਕਿਸਮ ਦਾ ਵਖਰੇਵਾਂ ਵਿਸ਼ਵੀਕਰਨ ਦੇ ਰਾਹ ਵਿਚ ਰੁਕਾਵਟ ਹੈ। ਇਸ ਪ੍ਰਸੰਗ ਵਿਚ ਕਿਸੇ ਵੀ ਵਿਲੱਖਣ ਸੱਭਿਆਚਾਰ ਜਾਂ ਧਰਮ, ਇੱਥੋਂ ਤਕ ਕਿ ਬੋਲੀ ਨੂੰ ਆਪਣੀ ਪਛਾਣ ਦੀ ਸੰਭਾਲ ਕਰਨ ਵਿਚ ਮੁੱਖ ਖ਼ਤਰਾ ਵਿਸ਼ਵੀਕਰਨ ਤੋਂ ਹੀ ਹੈ। ਇਸ ਲੇਖ ਦਾ ਵਿਸ਼ਾ ਉਕਤ ਪ੍ਰਸਥਿਤੀਆਂ ਵਿਚ ਖਾਲਸਾ ਪੰਥ ਦੀ ਆਪਣੀ ਨਿਆਰੀ ਹੋਂਦ ਬਣਾਈ ਰੱਖਣ ਅਤੇ ਇਸ ਦੀ ਵਿਸ਼ਵੀਕਰਨ ਦੀ ਉੱਭਰ ਰਹੀ ਵਿਵਸਥਾ ਸੰਬੰਧੀ ਉਸਾਰੂ ਅਤੇ ਸੰਤੁਲਿਤ ਭੂਮਿਕਾ ਬਾਰੇ ਵਿਚਾਰ ਕਰਨਾ ਹੈ।

ਅਜੋਕੇ ਦੌਰ ਵਿਚ ਵਿਸ਼ਵੀਕਰਨ ਦੀ ਧਾਰਨਾ ਦਾ ਪ੍ਰਮੁੱਖ ਵਾਸਤਾ ਇਹ ਹੈ ਕਿ ਵਿਭਿੰਨ ਧਰਮਾਂ, ਜਾਤਾਂ, ਸੱਭਿਆਚਾਰਾਂ, ਰਾਸ਼ਟਰਾਂ ਅਤੇ ਸਮਾਜਾਂ ਦੀ ਪਕੜ ਢਿੱਲੀ ਕਰ ਕੇ ਵਿਸ਼ਵ ਦੇ ਏਕੀਕਰਨ ਦੀ ਪ੍ਰਕਿਰਿਆ ਨੂੰ ਉਤਸ਼ਾਹਿਤ ਕੀਤਾ ਜਾਵੇ। ਏਕੀਕਰਨ ਦੀ ਇਸ ਪ੍ਰਕਿਰਿਆ ਦੇ ਮੂਲ ਆਧਾਰ ਤਾਰਕਿਕ, ਵਿਗਿਆਨਿਕ ਜ਼ਿਆਦਾ ਹਨ ਅਤੇ ਧਾਰਮਿਕ ਘੱਟ ਹਨ। ਇਸ ਪ੍ਰਸੰਗ ਵਿਚ ਦੋ ਗੱਲਾਂ ਬੜੀਆਂ ਮਹੱਤਵਪੂਰਨ ਹਨ। ਇਕ ਤਾਂ ਇਹ ਕਿ ਘੱਟ ਗਿਣਤੀ ਦੇ ਧਰਮਾਂ, ਜਾਤਾਂ ਅਤੇ ਵਿਕਾਸਸ਼ੀਲ ਰਾਸ਼ਟਰਾਂ ਦਾ ਵਿਸ਼ਵੀਕਰਨ ਦੀ ਧਾਰਨਾ ਅਤੇ ਇਸ ਦੇ ਸਰੂਪ ਨੂੰ ਨਿਰਧਾਰਿਤ ਤੇ ਪ੍ਰਭਾਵਿਤ ਕਰਨ ਵਿਚ ਕੋਈ ਵਿਸ਼ੇਸ਼ ਯੋਗਦਾਨ ਨਹੀਂ। ਇੱਥੇ ਵੀ 'ਤਕੜੇ ਦਾ ਸੱਤੀ ਵੀਹੀਂ ਸੌ' ਦੀ ਕਹਾਵਤ ਢੁੱਕਦੀ ਹੈ। ਦੂਸਰੀ ਗੱਲ ਇਹ ਕਿ ਸਮੁੱਚੇ ਵਿਸ਼ਵ ਨੂੰ ਇਕ ਇਕਾਈ ਦੇ ਰੂਪ ਵਿਚ ਵਿਵਸਥਿਤ ਕਰਨ ਦੇ ਇਨ੍ਹਾਂ ਤਾਰਕਿਕ ਯਤਨਾਂ ਵਿੱਚੋਂ ਧਾਰਮਿਕ ਅਤੇ ਸੱਭਿਆਚਾਰਕ ਵਖਰੇਵਿਆਂ ਅਤੇ ਪਛਾਣਾਂ ਦੀ ਅਣਦੇਖੀ ਹੋਣ ਦੀ ਸੰਭਾਵਨਾ ਲਗਾਤਾਰ ਬਣੀ ਰਹਿੰਦੀ ਹੈ।

ਕੁਦਰਤ ਦਾ ਨਿਯਮ ਏਕਤਾ ਹੈ, ਇਕਮਿਕਤਾ ਨਹੀਂ, ਇਕਸੁਰਤਾ ਹੈ, ਇਕਸਾਰਤਾ ਨਹੀਂ। ਇਸ ਨਿਯਮ ਦੇ ਅਨੁਸਾਰ ਸਿੱਖ ਧਰਮ ਬਹੁ-ਮੁਖੀ ਕੇਂਦਰਵਾਦ ਦਾ ਧਾਰਨੀ ਹੈ। ਇਸ ਦਾ ਉਦੇਸ਼ ਏਕਤਾ ਹੈ ਨਾ ਕਿ ਇਕਮਿਕਤਾ, ਇਹ ਸਾਂਝੀਵਾਲਤਾ ਅਤੇ ਵਿਸ਼ਵ ਭਾਈਚਾਰੇ ਦਾ ਭਰਪੂਰ ਸੁਨੇਹਾ ਦਿੰਦਾ ਹੈ, ਨਾ ਕਿ ਸਾਂਝ ਖਤਮ ਕਰ ਕੇ ਸੁਆਰਥਮਈ ਏਕੀਕਰਨ ਦਾ ਮੁਦੱਈ ਹੈ। ਗੁਰੂ ਸਾਹਿਬਾਨ ਅਨੁਸਾਰ ਧਰਮਾਂ,

ਸੱਭਿਆਚਾਰਾਂ, ਸੱਭਿਆਤਾਵਾਂ ਅਤੇ ਰਾਸ਼ਟਰਾਂ ਦੀ ਵਿਲੱਖਣ ਪਹਿਚਾਣ ਸਹਿਹੋਂਦ ਵਿਸ਼ਵ ਭਾਈਚਾਰੇ ਲਈ ਕੋਈ ਰੁਕਾਵਟ ਨਹੀਂ। ਸੱਚਾ ਮੁਸਲਮਾਨ, ਸੱਚਾ ਹਿੰਦੂ ਅਤੇ ਧੁਰ ਆਪੇ ਨਾਲ ਜੁੜਿਆ ਯੋਗੀ ਗੁਰੂ ਸਾਹਿਬ ਲਈ ਉਨ੍ਹਾਂ ਦੀ ਬਾਹਰੀ ਰਹਿਤ ਦੇ ਵਖਰੇਵੇਂ ਸਹਿਤ ਵੀ ਪ੍ਰਵਾਨ ਹਨ। ਇਹ ਮਨੌਤ ਧਾਰਮਿਕ ਸਹਿਹੋਂਦ ਅਤੇ ਮਨੁੱਖੀ ਭਾਈਚਾਰੇ ਲਈ ਬੇਹੱਦ ਮੱਹਤਵ ਰੱਖਦੀ ਹੈ। ਜਗਤ ਜਲੰਦੇ ਦੇ ਕਲਿਆਣ ਲਈ "ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ' ਦੀ ਸਿੱਖ ਅਰਦਾਸ ਧਾਰਮਿਕ ਵੰਨ-ਸੁਵੰਨਤਾ ਨੂੰ ਪ੍ਰਵਾਨ ਹੀ ਨਹੀਂ ਕੀਤਾ ਸਗੋਂ "ਜੋ ਪ੍ਰਭ ਕੀਨੋ ਸੋ ਭਲ ਮਾਨਿਓ" ਦੇ ਇਲਾਹੀ ਸ਼ਬਦਾਂ ਨਾਲ ਵਿਸ਼ਵ ਧਰਮਾਂ ਦੀ ਨਿੱਜ-ਹੋਂਦ ਨੂੰ ਵੀ ਪਰਮਾਤਮਾ ਦੀ ਕ੍ਰਿਤ ਕਹਿ ਕੇ ਸਵਿਕਾਰਿਆ ਗਿਆ ਹੈ।

ਖਾਲਸਾ ਪੰਥ ਦੇ ਰਹਿਬਰਾਂ ਦੁਆਰਾ ਜਾਰੀ "ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ" ਦਾ ਨਾਅਰਾ ਅਜੋਕੀ ਵਿਸ਼ਵ ਏਕੀਕਰਨ ਦੀ ਧਾਰਨਾ ਦੇ ਪ੍ਰਸੰਗ ਵਿਚ ਵਧੇਰੇ ਧਿਆਨ ਦੀ ਮੰਗ ਕਰਦਾ ਹੈ। ਗੁਰੂ ਸਾਹਿਬਾਨ ਦੁਆਰਾ ਸੁਝਾਏ ਗਏ ਏਕਤਾ ਦੇ ਇਸ ਸੰਦੇਸ਼ ਪਿੱਛੇ ਧਾਰਮਿਕ ਅਤੇ ਰਾਜਨੀਤਿਕ ਸੱਤਾ ਦੁਆਰਾ ਲਤਾੜੇ ਅਤੇ ਪਛਾੜੇ ਲੋਕਾਂ ਨੂੰ ਸਮਾਨਤਾ ਦਿਵਾਉਣ ਦੀ ਭਾਵਨਾ ਵਿਦਮਾਨ ਹੈ। ਵਰਤਮਾਨ ਸਮੇਂ ਵਿਚ ਘੱਟ ਗਿਣਤੀ ਧਰਮਾਂ, ਸਮਾਜਾਂ ਅਤੇ ਵਰਗਾਂ ਨੂੰ ਇਸ ਸ਼੍ਰੇਣੀ ਵਿਚ ਰੱਖ ਸਕਦੇ ਹਾਂ। "ਗਰੀਬੀ ਗਦਾ ਹਮਾਰੀ" ਅਤੇ "ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ" ਦੇ ਗੁਰ-ਹੁਕਮਾਂ ਅਨੁਸਾਰ ਗੁਰਮਤਿ ਵਿਚਾਰਧਾਰਾ ਮਜਲੂਮ ਧਿਰਾਂ ਦੀ ਪਿੱਠ ਪੂਰਦੀ ਹੈ ਅਤੇ ਇਨ੍ਹਾਂ ਦੀ ਸਾਮੂਹਿਕ ਮੁਕਤੀ ਲਈ ਵਚਨਬੱਧ ਹੈ। ਧਰਮ-ਦਰਸ਼ਨ ਦੇ ਖੇਤਰ ਵਿਚ ਸਿੱਖ ਧਰਮ ਦੀ ਇਕ ਵਿਲੱਖਣ ਵਿਸ਼ੇਸ਼ਤਾ 'ਰੱਬ ਦੀ ਏਕਤਾ' ਦੇ ਸੰਕਲਪ ਦੀ ਹੈ। ਭਾਵੇਂ ਹੋਰ ਧਰਮ ਵੀ ਇਕ-ਈਸ਼ਵਰਵਾਦੀ ਧਰਮਾਂ ਦੀ ਸ਼੍ਰੇਣੀ ਵਿਚ ਸ਼ਾਮਲ ਹਨ, ਪਰੰਤੂ ਤਾਤਵਿਕ (Ontological) ਦ੍ਰਿਸ਼ਟੀ ਤੋਂ ਇਹ Monotheistic ਧਰਮ, ਅਸਲ ਵਿਚ ਦਵੈਤਵਾਦੀ ਹਨ। ਖ਼ੈਰ ਇੱਥੇ ਇਹ ਵਿਚਾਰ-ਚਰਚਾ ਸਾਡਾ ਵਿਸ਼ਾ ਨਹੀਂ। ਇੱਥੇ ਵਿਸ਼ਾ 'ਏਕ ਓਅੰਕਾਰ ਦਰਸ਼ਨ' ਦੇ ਧਾਰਨੀ ਖਾਲਸਾ ਪੰਥ ਦੀ ਮਾਨਵੀ ਏਕਤਾ ਦੇ ਆਦਰਸ਼ ਸਬੰਧੀ ਅਦਾ ਕੀਤੀ ਭੂਮਿਕਾ ਬਾਰੇ ਹੈ। ਪਹਿਲਾਂ ਇਹ ਵਿਚਾਰ ਜ਼ਰੂਰੀ ਹੈ ਕਿ ਏਕਤਾ ਤੇ ਇਕਸੁਰਤਾ, ਇਕਮਿਕਤਾ ਤੇ ਇਕਸਾਰਤਾ ਦੇ ਉਲਟ ਕੁਦਰਤ ਦਾ ਨਿਯਮ ਹੈ। ਪੂਰਵ ਸਿੱਖ ਧਰਮ ਮਨੁੱਖੀ ਸੱਭਿਆਚਾਰ ਵਿਚ ਇਸ ਨਿਯਮ ਬਾਰੇ ਖੁੱਲ੍ਹ ਕੇ ਸਿਧਾਂਤਕ ਚਰਚਾ ਨਹੀਂ ਹੋਈ ਤੇ ਨਾ ਹੀ ਇਸ ਨੂੰ ਰੂਪਮਾਨ ਕਰਦਾ ਕੋਈ ਵਿਵਹਾਰਕ ਪੈਂਤੜਾ ਅਪਣਾਇਆ ਗਿਆ, ਸਗੋਂ ਬਹੁ-ਪੱਖੀ ਇਕਮਿਕਤਾ ਤੇ ਮਜ਼੍ਹਬੀ ਇਕਸਾਰਤਾ ਕਰਨ ਦੇ ਕੁਝ ਦੋਸ਼ਪੂਰਨ ਯਤਨ ਜ਼ਰੂਰ ਹੋਏ। ਸਿੱਟੇ ਵਜੋਂ ਵਿਭਿੰਨ ਸਮਾਜਾਂ ਦੀ ਸਮਾਜਿਕ ਏਕਤਾ ਅਤੇ ਰਾਜਸੀ ਇਕਸਾਰਤਾ ਦਾ ਕੋਈ ਠੋਸ ਬਾਨਣੂੰ ਸੁਲਝਾਉਂਦਾ ਵਿਚਾਰ ਨਾਕਾਫ਼ੀ ਹੀ ਰਿਹਾ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਸਿਖਰ ਨੂੰ ਪਹੁੰਚੀ ਸਮਾਜਿਕ, ਧਾਰਮਿਕ ਅਸਮਾਨਤਾ ਅਤੇ ਤਤਕਾਲੀ ਸਾਸ਼ਕਾਂ ਵੱਲੋਂ ਭਾਰਤੀ ਲੋਕਾਂ ਨਾਲ ਕੀਤੀ ਜਾ ਰਹੀ

ਧੱਕੇਸ਼ਾਹੀ ਤੇ ਜ਼ਾਲਮਾਨਾ ਭਾਵਪੂਰਤ ਰਾਜਸੀ ਬੇਇਨਸਾਫ਼ੀ ਦਾ ਮੁਕੰਮਲ ਦੌਰ ਚੱਲ ਰਿਹਾ ਸੀ, ਜਿਸ ਦਾ ਬੇਬਾਕ ਉਲੇਖ ਆਸਾ ਕੀ ਵਾਰ ਵਿਚ ਕੀਤਾ ਗਿਆ ਹੈ। ਗੁਰੂ ਸਾਹਿਬਾਨ ਧਾਰਮਿਕ ਅਨੇਕਤਾ ਤੇ ਬਹੁਕੇਂਦ੍ਰਿਤ ਸਮਾਜ ਦੇ ਪੱਕੇ ਸਮਰਥਕ ਸਨ। ਮਹਾਂਕਵੀ ਭਾਈ ਸੰਤੋਖ ਸਿੰਘ ਨੇ ਧਾਰਮਿਕ ਏਕੀਕਰਨ ਦੇ ਪ੍ਰਸੰਗ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯੋਗਦਾਨ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਧਾਰਮਿਕ ਅਨੇਕਤਾ ਖਤਮ ਹੋ ਜਾਣੀ ਸੀ (ਛਾਇ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ)। ਇਸ ਪ੍ਰਸੰਗ ਵਿਚ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਦਾ ਦੂਸਰਾ ਪਹਿਲੂ ਸਮਾਜਿਕ ਏਕਤਾ ਤੇ ਭਾਈਚਾਰਾ ਸਥਾਪਿਤ ਕਰਨਾ ਸੀ।

ਗੁਰੂ ਸਾਹਿਬਾਨ ਸਾਹਮਣੇ ਸਮਾਜਿਕ ਤੇ ਮਨੁੱਖੀ ਏਕਤਾ ਦੇ ਆਦਰਸ਼ ਦੀ ਸਥਾਪਤੀ ਹਿੱਤ ਵਰਣ ਆਸ਼ਰਮ 'ਤੇ ਆਧਾਰਿਤ ਜਾਤ-ਪਾਤ ਪ੍ਰਬੰਧ ਨੂੰ ਵੰਗਾਰਨਾ ਤੇ ਖਦੇੜਨਾ ਪ੍ਰਮੁੱਖ ਕਾਰਜ ਸੀ। ਜਾਤ-ਪਾਤੀ ਵਿਚਾਰਧਾਰਾ ਇਸ ਅਸੂਲ ਉਤੇ ਕਾਇਮ ਹੈ ਕਿ 'ਮਨੁੱਖ ਹਮੇਸ਼ਾ ਤੋਂ ਬਰਾਬਰ ਨਹੀਂ'। ਬੇਸ਼ੱਕ ਅਜਿਹੀ ਸਮਾਜਿਕ ਬਣਤਰ ਭਾਰਤ ਤੋਂ ਇਲਾਵਾ ਹੋਰ ਕਿਧਰੇ ਹੋਂਦ ਵਿਚ ਨਹੀਂ। ਖਾਲਸੇ ਦੀ ਸਾਜਨਾ ਜਾਤੀਵਾਦੀ ਸਮਾਜ ਨਾਲੋਂ ਮੁਕੰਮਲ ਤੋੜ-ਵਿਛੋੜਾ ਸਾਬਤ ਹੋਈ। ਜਾਤ-ਪਾਤ ਵਿਚ ਵਿਸ਼ਵਾਸ ਨਾ ਰੱਖਣ ਦਾ ਨਿਯਮ ਖਾਲਸਈ ਵਿਧਾਨ ਦਾ ਪ੍ਰਮੁੱਖ ਹਿੱਸਾ ਬਣਿਆ। ਦੂਸਰੇ ਸ਼ਬਦਾਂ ਵਿਚ ਜਾਤ ਪਛਾਣ ਵਾਲਾ ਜਾਂ ਇਸ ਵਿਚ ਵਿਸ਼ਵਾਸ ਦਾ ਧਾਰਨੀ ਹੀ ਹਿੰਦੂ ਅਖਵਾ ਸਕਦਾ ਸੀ, ਦੂਸਰੇ ਪਾਸੇ ਜਾਤ-ਪਾਤ ਵਿਚ ਵਿਸ਼ਵਾਸ ਰੱਖਣ ਵਾਲਾ ਮੂਲੋਂ ਹੀ ਸਿੱਖ ਨਹੀਂ ਅਖਵਾ ਸਕਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ 'ਖਾਲਸਾ ਪੰਥ' ਨੂੰ 'ਬਿਪਰਨ ਕੀ ਰੀਤ' ਤੋਂ ਕੀਤੀ ਵਰਜਣਾ ਇਸ ਵਿਸ਼ੇ ਦੇ ਸਬੰਧ ਵਿਚ ਦੋ ਪੱਖਾਂ ਤੋਂ ਬਹੁਤ ਮਹੱਤਵਪੂਰਨ ਹੈ। ਇਕ ਤਾਂ ਇਹ ਕਿ ਗੁਰੂ ਸਾਹਿਬ ਸਮਾਜਿਕ ਅਸਮਾਨਤਾ ਦਾ ਆਧਾਰ 'ਤੱਤ' ਇਸੇ ਰੀਤ ਨੂੰ ਮੰਨਦੇ ਹਨ, ਦੂਸਰਾ ਇਹ ਕਿ ਖਾਲਸੇ ਦਾ ਨਿਆਰਾਪਣ ਹੀ ਇਸ ਰੀਤ ਵਿਚ ਮੁਕੰਮਲ ਅਵਿਸ਼ਵਾਸ ਹੋਣ 'ਤੇ ਹੀ ਬਰਕਰਾਰ ਰਹਿ ਸਕੇਗਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਏਕਤਾ ਦੇ ਉਕਤ ਕਾਰਜ ਲਈ ਲੰਗਰ ਪ੍ਰਥਾ ਦਾ ਅਰੰਭ ਕਰ ਕੇ ਸਿੱਖ ਧਰਮ ਦੇ ਬੁਨਿਆਦੀ ਅਸੂਲ 'ਵੰਡ ਛਕੋ' ਨੂੰ ਅਮਲੀ ਜਾਮਾ ਪਹਿਨਾਇਆ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸੇ ਅਸੂਲ ਤਹਿਤ ਮਨੁੱਖੀ ਨਾ-ਬਰਾਬਰੀ ਤੋੜਨ ਦਾ ਹੋਕਾ ਦੇ ਕੇ 'ਸੰਗਤ ਤੇ ਪੰਗਤ' ਦੀ ਸੁਮੇਲਤਾ ਪ੍ਰਦਾਨ ਕਰਦਿਆਂ ਆਪਣੇ ਹਰ ਦਰਸ਼ਨ ਅਭਿਲਾਸ਼ੀ ਨੂੰ 'ਪਹਿਲਾਂ ਪੰਗਤ ਪਾਛੈ ਸੰਗਤ' ਕਰਨ ਦਾ ਹੁਕਮ ਜਾਰੀ ਕੀਤਾ। ਉਪਰੰਤ ਗੁਰੂ-ਦਰਬਾਰ ਵਿਚ ਹਰ ਸ਼ਰਧਾਲੂ ਬਿਨਾ ਕਿਸੇ ਭੇਦ-ਭਾਵ ਇਕ ਪੰਗਤ ਵਿਚ ਬੈਠ ਕੇ ਭੋਜਨ ਛਕਣ ਲੱਗਿਆ। ਭੇਦ-ਭਾਵ, ਊਚ-ਨੀਚ ਦੀ ਕੰਧ ਤੋੜਨ ਦਾ ਇਹ ਅਭਿਆਸ ਖਾਲਸਾ ਪੰਥ ਦੀ ਸਾਜਨਾ ਵੇਲੇ ਸਿਖਰ 'ਤੇ ਪਹੁੰਚ ਗਿਆ ਜਦ 'ਇੱਕੋ ਪੰਗਤ ਵਿਚ ਵੰਡ ਛਕਣ' ਤੋਂ ਵੀ ਅੱਗੇ 'ਇੱਕੋ ਬਾਟੇ' (ਬਰਤਨ) ਵਿਚ ਖੰਡੇ ਦੀ ਪਾਹੁਲ ਛਕਾਈ ਗਈ। ਇਸੇ ਪ੍ਰਸੰਗ ਅਤੇ ਰੂਪ ਦੀ ਦੁਨੀਆ ਵਿਚ ਅਜਿਹੀ

ਮਿਸਾਲ ਹੋਰ ਕਿਧਰੇ ਨਹੀਂ। ਪ੍ਰੋ. ਪੂਰਨ ਸਿੰਘ ਅਨੁਸਾਰ ਗੁਰੂ ਸਾਹਿਬ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਤਿਆਰ ਬਰ ਤਿਆਰ ਕਰ ਦਿੱਤਾ ਅਤੇ ਉਨ੍ਹਾਂ ਨੂੰ ਇੱਕੋ ਲੋਹੇ ਦੇ ਬਾਟੇ ਵਿੱਚੋਂ ਅਮ੍ਰਿਤ ਛਕਣ ਲਈ ਕਿਹਾ ਤਾਂ ਜੋ ਡੂੰਘੇ ਘੁਟਾਂ ਰਾਹੀਂ ਉਹ ਭਰਾਤਰੀਅਤ ਦੇ ਪ੍ਰੇਮ ਨੂੰ ਪੀ ਛਕਣ। (ਪੂਰਨ ਸਿੰਘ, *ਦਸ ਗੁਰ ਦਰਸ਼ਨ*, (ਅਨੁ. ਕਿਰਪਾਲ ਸਿੰਘ ਕਸੇਲ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੯, ਸਫਾ-੧੧੧)

ਇੱਥੇ ਇਹ ਗੱਲ ਵੀ ਬਹੁਤ ਮਹੱਤਵਪੂਰਨ ਹੈ ਕਿ ਗੁਰੂ ਸਾਹਿਬ ਨੇ ਮਨੁੱਖੀ ਏਕਤਾ ਦੇ ਇਸ ਦਸਤੂਰ ਨੂੰ ਉਲਟਾਉਂਦੀ ਕਿਸੇ ਵੀ ਪੇਸ਼ਕਸ਼ ਨੂੰ ਹਕਾਰਤ ਨਾਲ ਠੁਕਰਾਇਆ। ਪਹਾੜੀ (ਹਿੰਦੂ) ਰਾਜਿਆਂ ਵੱਲੋਂ ਆਪਣੇ ਲਈ ਸਮਝੇ ਜਾਂਦੇ ਸ਼ੂਦਰਾਂ ਨਾਲੋਂ ਅਛੂਤ ਰਹਿਣ ਦਾ ਵਾਸਤਾ ਪਾ ਕੇ ਵੱਖਰੇ ਤੌਰ 'ਤੇ ਤਿਆਰ ਖੰਡੇ ਦੀ ਪਾਹੁਲ ਛਕਣ ਦੀ ਉਨ੍ਹਾਂ ਦੀ ਪੇਸ਼ਕਸ਼ "ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈ" ਦੇ ਸ਼ਬਦਾਂ ਨਾਲ ਅਪ੍ਰਵਾਨ ਕਰਨੀ, ਜਿੱਥੇ ਮਨੁੱਖ-ਮਨੁੱਖ ਵਿਚ ਕਿਸੇ ਤਰ੍ਹਾਂ ਦਾ ਵਿਤਕਰਾ ਨਾ ਹੋਣ ਦਾ ਇਲਾਹੀ ਸੁਨੇਹਾ ਸੀ, ਉੱਥੇ ਗੁਰੂ ਸਾਹਿਬ ਨੇ ਜਾਤ ਅਭਿਮਾਨੀਆਂ ਨੂੰ ਇਹ ਵੀ ਦਰਸਾਇਆ ਕਿ 'ਖਾਲਸਾ ਪੰਥ' ਦੇ ਆਦਰਸ਼ ਨੂੰ ਸਮਰਪਿਤ ਇਹ ਲੋਕ ਹਰ ਤਰ੍ਹਾਂ ਦੇ ਕੁਪ੍ਰਬੰਧ ਨਾਲ ਟੱਕਰ ਲੈਣ ਦੀ ਅਥਾਹ ਸਮਰਥਾ ਰੱਖਦੇ ਹਨ। ਇਸੇ ਕੜੀ ਦੀ ਇਕ ਹੋਰ ਉਘੜਵੀਂ ਮਿਸਾਲ ਦਿੱਤੀ ਜਾ ਸਕਦੀ ਹੈ, ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲ ਹਕੂਮਤ ਖਿਲਾਫ਼ ਯੁੱਧਨੀਤਿਕ ਮੰਤਕ ਵਿਚ ਬਾਈਧਾਰ ਦੇ ਰਾਜਪੂਤ ਰਾਜਿਆਂ ਵੱਲੋਂ ਸਹਾਇਤਾ ਦੇ ਮੌਕੇ ਨੂੰ ਤਰਜੀਹੀ ਤੌਰ 'ਤੇ ਤਿਆਗਦਿਆਂ ਆਪਣੇ ਜਾਤ-ਪਾਤੀ ਵਿਚਾਰਧਾਰਾ ਅਤੇ ਜਗੀਰੂ ਅਮਲਾਂ ਵਿਰੋਧੀ ਅਸੂਲਾਂ ਵਿਚ ਛੋਟ ਦੇਣ ਤੋਂ ਸਪੱਸ਼ਟ ਇਨਕਾਰ ਕਰ ਦਿੱਤਾ ਸੀ। ਪਹਾੜੀ ਰਾਜਿਆਂ ਨੂੰ ਗੁਰੂ ਸਾਹਿਬ ਦੀ ਵਿਚਾਰਧਾਰਾ (ਉੱਚੀਆਂ ਜਾਤੀਆਂ ਦਾ ਨੀਵੀਆਂ ਜਾਤਾਂ ਨਾਲ ਮਿਲ ਕੇ ਬੈਠਣਾ ਅਤੇ 'ਨੀਚਾਂ' ਹੱਥ ਰਾਜਸੀ ਸੱਤਾ ਸੌਂਪਣੀ) ਅਚੰਭੇ ਵਾਲੀ ਲੱਗੀ ਅਤੇ ਇਸ ਨਾਲ ਉਨ੍ਹਾਂ ਨੂੰ ਆਪਣੀ ਸਾਰੀ ਚੌਧਰ ਤੇ ਸ਼ਾਨ ਵੀ ਖੁਸਦੀ ਦਿਸਦੀ ਸੀ (ਹਮਰੋ ਰਾਜ ਖੋਹ ਜਗ ਹਾਸੀ)। ਇਸ ਕਰਕੇ ਉਨ੍ਹਾਂ ਨੇ ਮੁਗ਼ਲ ਹਕੂਮਤ ਵਿਰੁੱਧ ਗੁਰੂ ਸਾਹਿਬ ਦਾ ਸਾਥ ਦੇਣ ਦੀ ਬਜਾਇ, ਗੁਰੂ ਸਾਹਿਬ ਖ਼ਿਲਾਫ਼ ਮੁਗ਼ਲ ਹਾਕਮਾਂ ਦਾ ਪੱਖ ਲੈਣਾ ਵਧੇਰੇ ਠੀਕ ਸਮਝਿਆ। 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (ਕੋਇਰ ਸਿੰਘ) ਵਿਚ ਇਸ ਘਟਨਾ-ਕ੍ਰਮ ਦਾ ਵੇਰਵਾ ਦਿੰਦਿਆਂ ਹੋਇਆਂ ਲਿਖਿਆ ਹੈ ਕਿ ਗੁਰੂ ਸਾਹਿਬ ਪਹਾੜੀ ਰਾਜਿਆਂ ਨੂੰ ਇਸ ਤਰ੍ਹਾਂ ਮੁਖਾਤਿਬ ਹੋਏ:

*ਤੁਮ ਸਭ ਕੋ ਇਹ ਭਾਂਤ ਉਚਾਰੋ,*
*ਤੁਮ ਖ਼ਾਲਸ ਕੀ ਰਹਿਤ ਸੁਧਾਰੋ (ਭਾਵ ਖਾਲਸੇ ਬਣ ਜਾਓ)।*
*ਤੁਰਕਨ ਕੋ ਭਰੋ ਹਾਲਾ ਮਾਨੋ, ਲੇਵ ਤੁਰਕ ਕੋ ਅਬ ਪਹਿਚਾਨੋ।*
*ਖੰਡੈ ਜੀ ਕੀ ਸਰਨੀ ਆਵੋ, ਯਮਨੀ ਸਭਾ ਸੁ ਮਾਰ ਗਰਾਵੋ।*
*ਮੈ ਤੁਮ ਕੋ ਇਕ ਥਾਨ ਵਿਚਾਰਾ, ਮਤਿ ਤੁਮ ਦੇਉ ਉਲ੍ਹਾਮਾ ਭਾਰਾ।*
*ਤਾ ਕਾਰਨ ਮੈ ਤੁਝੇ ਅਲਾਇਆ, ਤੁਝ ਕੋ ਖ਼ਾਲਸ ਚਰਨੀ ਲਾਇਆ।*

ਉਕਤ ਲਿਖਤ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਪਹਾੜੀ

ਰਾਜਿਆਂ ਨੂੰ ਮੁਗ਼ਲਾਂ ਖ਼ਿਲਾਫ਼ ਲੜਾਈ ਵਿਚ ਸ਼ਾਮਲ ਹੋਣ ਦਾ ਸੱਦਾ ਤਾਂ ਦਿੱਤਾ ਪਰ ਇਸ ਸ਼ਰਤ 'ਤੇ ਕਿ ਉਹ ਖਾਲਸੇ ਦੇ ਸਮਾਜਿਕ ਤੇ ਰਾਜਸੀ ਨਿਸ਼ਾਨਿਆਂ ਨੂੰ ਅਪਣਾਉਣ ਤੇ ਖਾਲਸੇ ਦੀ ਅਗਵਾਈ ਕਬੂਲ ਕਰਨ। ਗੁਰੂ ਸਾਹਿਬ ਦੇ ਇਸ ਸੱਦੇ ਦਾ ਪਹਾੜੀ ਰਾਜਿਆਂ ਨੇ ਜੋ ਜਾਤ-ਘੁਮੰਡ ਤੇ ਜਗੀਰੂ ਤੁਅੱਸਬ ਭਰਪੂਰ ਜੁਆਬ ਦਿੱਤਾ, ਇਸ ਤਰ੍ਹਾਂ ਹੈ :

*ਚਾਰ ਬਰਨ ਤੁਮ ਇਕ ਜਾ ਕੀਨੇ, ਅੰਮ੍ਰਿਤ ਨਿਜ ਉਪਦੇਸ਼ ਸੁ ਦੀਨੇ।*
*ਹਮਰੀ ਜਾਤ ਅਧਿਕ ਜਗ ਮਾਹੀ, ਕਿਮ ਹਮ ਚਵਰ ਬਰਨ ਸੰਗ ਖਾਹੀ। . . .*
*ਨੀਚ ਜਾਤ ਕਹਿ ਨੀਹਲ ਵਾਸੀ, ਹਮਰੋ ਰਾਜ ਖੋਹ ਜਗ ਹਾਸੀ।*
*ਇਹ ਤੋ ਬਡ ਅਚਰਜ ਕੀ ਬਾਤਾ, ਦੁਆਦਸ ਜਾਤ (ਬ੍ਰਾਹਮਣ) ਸਨਾਤ ਕਾ ਨਾਤਾ।*

ਇਤਨਾ ਹੀ ਨਹੀਂ ਪਹਾੜੀ ਰਾਜਿਆਂ ਨੇ ਗੁਰੂ ਸਾਹਿਬ ਦੇ 'ਖਾਲਸਾ ਪੰਥ' ਵਾਲੇ ਮਿਸ਼ਨ ਖ਼ਿਲਾਫ਼ ਔਰੰਗਜ਼ੇਬ ਪਾਸ ਵੀ ਸ਼ਿਕਾਇਤ ਕੀਤੀ ਸੀ ਕਿ :

*ਚਾਰ ਬਰਨ ਇਕ ਬਰਨ ਪ੍ਰਕਾਰਾ, ਨਾਮ ਖਾਲਸਾ ਪੰਥ ਸੁਧਾਰਾ।*
*ਸੁਧਾ ਦੇਣ ਹਿਤ ਹਮੇ ਬਲਾਯੋ, ਹੋਹੁ ਖਾਲਸਾ ਯਹ ਫੁਰਮਾਯੋ।*

ਪਹਾੜੀ ਰਾਜਿਆਂ ਦੇ ਪ੍ਰਤਿਕਰਮ ਦੇ ਜੁਆਬ ਵਿਚ ਗੁਰੂ ਸਾਹਿਬ ਨੇ ਫੁਰਮਾਇਆ ਕਿ ਉਹ (ਗੁਰੂ) ਸਾਹਿਬ ਐਸਾ ਭਾਈਚਾਰਕ ਤੇ ਰਾਜਸੀ ਇਨਕਲਾਬ ਲਿਆਉਣਗੇ ਜੋ ਪਹਾੜੀ ਰਾਜਿਆਂ ਨੂੰ ਨਾਮੁਮਕਿਨ ਜਾਪਦਾ ਹੈ :

*ਚਿੜੀਅਨ ਪਰ ਅਬ ਖੁਸ਼ੀ ਹਮਾਰੀ। ਮਾਰੇ ਬਾਜ ਸੁ ਅਪਰ ਮੰਝਾਰੀ।*
*ਮੈ ਅਸਿਪਾਨਸ ਤਦ ਸੁ ਕਹਾਊਂ। ਚਿੜੀਅਨ ਪੈ ਜੋ ਬਾਜ ਤੜਾਊ।*

ਖਾਲਸਾ ਪੰਥ ਦੇ ਮਨੁੱਖੀ ਏਕਤਾ ਵਾਲੇ ਅਮਲ ਦੇ ਖ਼ਾਲਸਾਈ ਬੋਲਿਆਂ, ਨਾਅਰਿਆਂ ਵਿੱਚੋਂ ਵੀ ਦਰਸ਼ਨ ਹੁੰਦੇ ਹਨ। 'ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥' ਦੇ ਸਮੇਂ ਤੇ ਸਥਾਨ ਤੋਂ ਪਰ੍ਹੇ ਬ੍ਰਹਿਮੰਡੀ ਬੋਲੇ ਦਾ ਮਤਲਬ ਹੈ ਖਾਲਸਾ ਵਾਹਿਗੁਰੂ ਦਾ ਹੈ ਅਤੇ ਫ਼ਤਹ ਵੀ ਵਾਹਿਗੁਰੂ ਦੀ ਹੈ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਦੀ ਅਗਵਾਈ ਖਾਲਸੇ ਨੂੰ ਸੌਂਪੀ ਤਾਂ ਆਪਣੇ ਭਾਸ਼ਣ ਦੇ ਅਖੀਰ ਵਿਚ ਇਹ ਸ਼ਬਦ ਵਰਤੇ ਸਨ, ਜੋ ਖਾਲਸੇ ਦਾ ਨਾਅਰਾ ਬਣ ਗਏ। ਇਸ ਨੂੰ ਸਿੱਖਾਂ ਦੇ ਆਪਸੀ ਮਿਲਣੀ ਵੇਲੇ ਇਕ ਦੂਸਰੇ ਦੇ ਸਤਿਕਾਰ ਲਈ ਅਤੇ ਸਾਰੇ ਮੌਕਿਆਂ, ਰਸਮਾਂ 'ਤੇ ਬੋਲਿਆ ਜਾਂਦਾ ਹੈ। ਖਾਸ ਤੌਰ 'ਤੇ ਖੰਡੇ ਦੀ ਪਾਹੁਲ ਛਕਾਉਣ ਵੇਲੇ ਤਾਂ ਇਸ ਦਾ ਵਾਰ-ਵਾਰ ਦੁਹਰਾਓ ਕਰਾਇਆ ਜਾਂਦਾ ਹੈ। ਵਿਵਹਾਰਕ ਦ੍ਰਿਸ਼ਟੀ ਤੋਂ ਰੋਜ਼ਾਨਾ ਦੇ ਜੀਵਨ ਵਿਚ ਵਰਤਿਆ ਜਾਂਦਾ ਇਹ ਬੋਲਾ ਖਾਲਸੇ ਦੇ ਮਨੁੱਖੀ ਏਕਤਾ ਦੇ ਆਦਰਸ਼ ਨੂੰ ਮਾਨਸਿਕ ਤੌਰ 'ਤੇ ਡੂੰਘਾ ਉਕਾਰਦਾ ਹੈ। ਪਹਿਲਾਂ ਪਰਮਾਤਮਾ ਦਾ ਨਾਂ ਯਾਦ ਕਰਾ ਕੇ ਦੱਸਦਾ ਹੈ ਕਿ ਅਸੀਂ ਸਾਰੇ ਉਸ ਦੇ ਹਾਂ "ਏਕੁ ਪਿਤਾ ਏਕਸ ਕੇ ਹਮ ਬਾਰਿਕ"। ਆਪਸ ਵਿਚ ਸਕੇ ਭਾਈ ਹਾਂ, ਜਿਸ ਨਾਲ ਘ੍ਰਿਣਾ ਤੇ ਨਾ ਬਰਾਬਰੀ ਦੀ ਜੜ੍ਹ ਕੱਟ ਕੇ ਪ੍ਰੇਮ ਤੇ ਏਕਤਾ ਦੇ ਭਾਵ ਸੀਨੇ ਵਿਚ ਉਤਪੰਨ ਹੁੰਦੇ ਹਨ, ਲਹਿਰਦੇ ਹਨ। ■

# ਚਿੱਕੜ ਤੇ ਕੇਸਰ

*-ਡਾ. ਤਾਰਨ ਸਿੰਘ*

ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਵਾਸਤੇ ਕਰਤਾਰਪੁਰ ਆਏ। ਗੁਰੂ ਜੀ ਆਪਣੇ ਧਾਨ ਦੇ ਖੇਤਾਂ ਵਿਚ ਕੰਮ ਕਰ ਰਹੇ ਸਨ। ਲਹਿਣਾ ਜੀ ਉੱਥੇ ਹੀ ਚਲੇ ਗਏ। ਗੁਰੂ ਜੀ ਨੇ ਲਹਿਣਾ ਜੀ ਨੂੰ ਕਿਹਾ:

*ਉਠ ਆਵਹੁ ਤੁਮ ਵਹਿਰ ਕਿਦਾਰਾ। ਅਪਰ ਬਤਾਵਹਿੰ ਕਰੀਏ ਕਾਰਾ।*
*ਇਹ ਨਦੀਨ ਕੇ ਬਾਂਧਹੁ ਭਾਰਾ। ਲੇ ਜਾਵਹੁ ਹਿਤ ਪਸੁਨਿ ਅਹਾਰਾ॥੮੫॥*
*ਲਹਿਣੇ ਆਇ ਵਹਿਰ ਤਤਕਾਲ। ਤ੍ਰਿਣ ਕੋ ਬਾਂਧਯੋ ਭਾਰ ਬਿਸਾਲ।*
*ਪੰਕ ਨੀਰ ਨੁਚਰਤ ਜਿਹ ਮਾਹੀਂ। ਲੀਨ ਉਠਾਇ ਸੀਸ ਪਰ ਤਾਹੀਂ॥੮੬॥*
*ਜਾਮਾ ਗੁਰ ਬਹੁ ਮੋਲ ਪਹਿਰਯੋ। ਪੰਕ ਸੰਗ ਸਗਰੋ ਤਿਹ ਭਰਯੋ।*
*ਨਹਿੰ ਸ਼ੰਕਾ ਕੁਛ ਰਿਦੇ ਬਿਚਾਰੀ। ਗਮਨਯੋ ਭੌਨ ਭਾਰ ਸਿਰ ਭਾਰੀ॥੮੭॥*
*ਠਾਂਢੇ ਹੁਤੇ ਪਸੂ ਜਿਹ ਥਾਈਂ। ਤਿਨ ਆਗੇ ਤ੍ਰਿਣ ਦੀਨੇ ਪਾਈ।*
*ਦੇਖ ਸੁਲਖਣੀ ਮਨ ਬਿਸਮਾਨੀ। ਅਦਭੁਤ ਗਤਿ ਕਿਛੁ ਜਾਇ ਨ ਜਾਨੀ॥੮੮॥*
*ਸੀਸ, ਬਦਨ, ਕਰ, ਪਗ, ਪਟ ਸਾਰੇ। ਰਹਯੋ ਪੰਕ ਲਗ ਦੇਖ ਬਿਚਾਰੇ।*
*ਇਸ ਕੋ ਭਯੋ ਅਨਾਦਰ ਭੂਰੀ। ਹਿਤ ਕਰ ਆਯੋ ਹੁਤੋ ਸੁ ਦੂਰੀ॥੮੯॥*
*ਭਈ ਸੰਝ ਬੇਦੀ ਕੁਲ ਕੇਤ। ਆਏ ਦਾਸਨ ਯੁਕਤ ਨਿਕੇਤ।*
*ਦੇਖ ਸੁਲੱਖਣੀ ਬਚਨ ਬਖਾਨੇ। ਕਰਹੁ ਨਿਰਾਦਰ ਮਨੁਜ ਮਹਾਨੇ॥੯੦॥*
*ਉਤਮ ਪੁਰਖ ਆਜ ਜੋ ਆਯੋ। ਗਰ ਜਾਮ ਬਹੁ ਮੋਲ ਸੁਹਾਯੋ।*
*ਤਿਹ ਸਿਰ ਪੰਕ ਭਰਯੋ ਬਹੁ ਭਾਰੂ। ਸੋ ਉਚਵਾਇ ਚੀਰ ਕਰ ਖੁਆਰੂ॥੯੧॥*
*ਗੁਨਖਾਨੀ ਸੁਨ ਬੈਨ ਉਚਾਰੇ। ਨਹੀਂ ਪੰਕ ਸੰਗ ਭਰਯੋ ਭਾਰੇ।*
*ਦੀਨ ਦੁਨੀ ਕਾ ਛੱੜ੍ਹ ਸੁ ਦੀਓ। ਅਪਰ ਨ ਇਹ ਸਮ ਜਗ ਮਹਿ ਬੀਓ॥੯੨॥*
*ਪੰਕ ਜੌਨ ਤੁਮ ਕੋ ਦ੍ਰਿਸ਼ਟਾਵਾ। ਕੇਸਰ ਕੋ ਹਮ ਨੈ ਛਿਰਕਾਵਾ।*
*ਅਬ ਤੁਮ ਦੇਖ, ਖਰੋ ਹਮਨੇਰੇ। ਦੇਖੋ ਤੋ ਕੇਸਰ ਛਿਰਕੇਰੇ॥੯੩॥*
*ਗੁਰ ਕਹਿ 'ਦੇਖਿਓ' ਕਹਿ 'ਪ੍ਰਭੁ ਦੇਖਾ'। ਤੁਮਰੀ ਗਤਿ ਤੁਮ ਲਖਹੁ ਅਲੇਖਾ।*
*ਭਵ ਸਾਗਰ ਦਾਰੁਨ ਕੇ ਮਾਹੀ। ਗੁਰ ਕਹਿੰ ਨਰ ਬਹੁ ਬੂਡਤ ਜਾਂਹੀ॥੯੪॥*
*ਬਹੁ ਨਰ ਕੋ ਮਲਾਹ ਇਹ ਹੋਈ। ਪਾਰ ਕਰਹਿ ਭਵ ਸਾਗਰ 'ਜੋਈ'।*
*ਭੂਸ਼ਨ ਭਈ ਸੁਲਖਣੀ ਸੁਨ ਕੈ। ਲਹਣਾ ਹਰਖਯੋ ਕਰਨਾ ਗੁਨ ਕੈ॥੯੫॥*

*(ਨਾਨਕ ਪ੍ਰਕਾਸ਼ ਉਤਰਾਰਧ, ਅਧਿਆਏ ੪੭)*

ਗੁਰੂ ਜੀ ਨੇ ਲਹਿਣਾ ਜੀ ਨੂੰ ਚਿੱਕੜ ਨੁਚੜਦੇ ਨਦੀਨ ਦੀ ਪੰਡ ਚੁਕਾ ਦਿੱਤੀ ਜਿਸ ਕਰਕੇ ਆਪ ਦੇ ਸੋਹਣੇ ਰੇਸ਼ਮੀ ਬਸਤਰ ਖਰਾਬ ਹੋ ਗਏ। ਜਦੋਂ ਗੁਰੂ ਜੀ ਘਰ ਆਏ ਤਾਂ ਮਾਤਾ ਸੁਲੱਖਣੀ ਜੀ ਨੇ ਕਿਹਾ ਕਿ ਆਪ ਨੇ ਉਸ ਭਲੇ ਪੁਰਸ਼ ਲਹਿਣੇ ਦਾ

ਨਿਰਾਦਰ ਕੀਤਾ ਹੈ। ਤਾਂ ਗੁਰੂ ਜੀ ਨੇ ਕਿਹਾ ਕਿ ਉਸ ਦੇ ਬਸਤਰ ਚਿੱਕੜ ਨਾਲ ਨਹੀਂ ਖਰਾਬ ਹੋਏ, ਉਨ੍ਹਾਂ 'ਤੇ ਕੇਸਰ ਛਿੜਕਿਆ ਗਿਆ ਹੈ। ਸੱਚਮੁਚ ਚਿੱਕੜ ਕੇਸਰ ਬਣ ਚੁੱਕਾ ਸੀ।

ਇਸ ਨਾਟਕੀ ਸਾਖੀ ਵਿਚ ਬੜੀਆਂ ਡੂੰਘੀਆਂ ਰਮਜ਼ਾਂ ਇਹ ਜਾਪਦੀਆਂ ਹਨ:- ਚਿੱਕੜ ਕੀ ਹੈ? ਸੰਸਾਰ ਕਿਵੇਂ ਚਿੱਕੜ ਵਿਚ ਲਿੱਬੜਿਆ ਪਿਆ ਸੀ? ਲਹਿਣਾ ਜੀ ਵੀ ਕਿਵੇਂ ਚਿੱਕੜ ਵਿਚ ਲਿਬੜੇ ਸਨ? ਗੁਰੂ ਦ੍ਰਿਸ਼ਟੀ ਕੀ ਕੌਤਕ ਕਰ ਸਕਦੀ ਹੈ? ਕੇਸਰ ਦੀ ਭਾਰਤੀ ਸੱਭਿਆਚਾਰ ਵਿਚ ਕੀ ਮਹਾਨਤਾ ਹੈ? ਕੇਸਰੀ ਰੰਗ ਦੀ ਸਿੱਖਾਂ ਵਿਚ ਕੀ ਮਹਾਨਤਾ ਹੈ? ਲਹਿਣਾ ਜੀ ਕੇਸਰੀ ਕਿਵੇਂ ਬਣੇ? ਚਿੱਕੜ ਕੇਸਰ ਕਿਵੇਂ ਬਣ ਸਕਦਾ ਹੈ? ਇਸ ਦਾ ਭਾਵ ਕੀ ਹੈ? ਚਿੱਕੜ ਲਿੱਬੜੇ ਹੱਥਾਂ ਦੀ ਮਹਾਨਤਾ (Philosophy of soiled hands) ਕੀ ਹੈ? ਅਤੇ ਚਿਟ ਕੱਪੜੀਏ (White Collared) ਲੋਕ ਕੀ ਹਨ? ਗੁਰੂ ਜੀ ਨੇ ਜੋ ਖੁਰਾਕ (ਨਦੀਨ) ਦਿੱਤੀ, ਉਹ ਕੀ ਸੀ? ਅਤੇ ਲਹਿਣਾ ਜੀ ਨੇ ਉਹ ਕਿਹੜੇ ਪਸ਼ੂਆਂ ਨੂੰ ਦੇਣੀ ਸੀ? ਇਸੇ ਤਰ੍ਹਾਂ ਗੁਰੂ ਜੀ ਦੀਆਂ ਹੋਰਾਂ ਸਾਖੀਆਂ ਤੋਂ ਵੀ ਚਿੱਕੜ, ਮੈਲ, ਭਾਂਡਾ, ਮੋਈ ਚੂਹੀ ਆਦਿ ਦੇ ਸੰਕੇਤਕ ਅਰਥ ਹਨ।

ਚਿੱਕੜ ਸਰੋਵਰਾਂ ਤੇ ਦਰਿਆਵਾਂ ਵਿਚ ਹੁੰਦਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਜੀਵਨ ਨੂੰ ਹੀ ਸਾਗਰ ਮੰਨਿਆ ਹੈ ਅਤੇ ਇਸ ਵਿਚ ਮੋਹ ਨੂੰ ਪੰਕਜ (ਚਿੱਕੜ) ਮੰਨਿਆ ਹੈ:

*ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥*
*ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ॥* *(ਪੰਨਾ ੧੨)*

ਸਾਰਾ ਸੰਸਾਰ ਚਿੱਕੜ ਵਿਚ ਫਸਿਆ ਪਿਆ ਮੋਹ ਦੇ ਚਿੱਕੜ ਵਿਚ। ਕੀ ਲਹਿਣਾ ਜੀ ਇਸ ਸੰਸਾਰ ਦਾ ਭਾਰ ਚੁੱਕਣ ਲਈ ਸਮਰੱਥ ਸਨ? ਗੁਰੂ ਜੀ ਨੇ ਸਿੱਧ ਕੀਤਾ ਕਿ ਲਹਿਣਾ ਜੀ ਸੰਸਾਰ ਨੂੰ ਇਸ ਚਿੱਕੜ ਸਣੇ ਚੁੱਕ ਸਕਦੇ ਹਨ ਪਰ ਉਨ੍ਹਾਂ ਦੇ ਕੱਪੜੇ ਚਿੱਕੜ ਵਿਚ ਨਹੀਂ ਲਿੱਬੜਨਗੇ? ਚਿੱਕੜ ਉਨ੍ਹਾਂ ਦੀ ਛੋਹ ਨਾਲ ਕੇਸਰ ਹੋ ਜਾਏਗਾ। ਸੋ ਚਿੱਕੜ ਮੋਹ ਹੈ। ਸਾਰਾ ਸੰਸਾਰ ਮੋਹ ਦੇ ਚਿੱਕੜ ਵਿਚ ਲਿੱਬੜਿਆ ਪਿਆ ਹੈ। ਪਹਿਲਾਂ ਤਾਂ ਲਹਿਣਾ ਜੀ ਵੀ ਚਿੱਕੜ ਲਿੱਬੜੇ ਹੀ ਸਨ, ਆਪ ਵੀ ਅਗਿਆਨਤਾ ਵਿਚ ਰਹੇ ਸਨ ਪਰ ਗੁਰੂ ਦ੍ਰਿਸ਼ਟੀ ਦਾ ਕੌਤਕ ਇਹ ਹੈ ਕਿ ਚਿੱਕੜ ਕੇਸਰ ਵਿਚ ਬਦਲ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਲਾਪ ਨਾਲ ਲਹਿਣਾ ਜੀ ਦਾ ਮੋਹ ਗੁਰੂ-ਪ੍ਰੇਮ ਤੇ ਪ੍ਰਭੂ ਪ੍ਰੇਮ ਵਿਚ ਬਦਲ ਗਿਆ। ਗੁਰੂ ਜੀ ਦੀ ਦ੍ਰਿਸ਼ਟੀ ਨੇ ਲਹਿਣਾ ਜੀ ਨੂੰ ਸੰਸਾਰ ਦਾ ਜੇਤੂ ਤੇ ਯੋਧਾ ਬਣਾ ਦਿੱਤਾ। ਗੁਰੂ ਦ੍ਰਿਸ਼ਟੀ ਦਾ ਇਹ ਕਰਤੱਵ ਹੈ:

*ਏਕ ਦ੍ਰਿਸ਼ਟੀ ਤਾਰੇ ਗੁਰੁ ਸੂਰਾ॥* *(ਪੰਨਾ ੪੧੪)*

ਗੁਰੂ ਦੀ ਦ੍ਰਿਸ਼ਟੀ ਮਨੁੱਖ ਨੂੰ ਕੇਸਰ ਬਣਾ ਦਿੰਦੀ ਹੈ, ਭਗਤ ਬਣਾ ਦੇਂਦੀ ਹੈ ਅਤੇ ਭਗਤ ਕੇਸਰ ਵਤ ਹੈ:

*ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥*

*ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥* *(ਪੰਨਾ ੭੨੧)*

ਭਗਤ ਉਸੇ ਤਰ੍ਹਾਂ ਸੰਸਾਰ ਨੂੰ ਸੁਗੰਧਤ ਤੇ ਸੁੰਦਰ ਕਰ ਦੇਂਦਾ ਹੈ ਜਿਵੇਂ ਕੇਸਰ, ਫੁੱਲ, ਕਸਤੂਰੀ, ਸੋਨਾ, ਚੰਦਨ, ਆਦਿ ਘਿਉ ਤੇ ਰੇਸ਼ਮੀ ਕੱਪੜਾ।

ਭਾਰਤੀ ਸੱਭਿਅਤਾ ਵਿਚ ਕੇਸਰ ਦਾ ਦਰਜਾ ਬੜਾ ਉੱਤਮ ਹੈ। ਕੇਸਰ ਦਾ ਟਿੱਕਾ ਲਗਾਇਆ ਜਾਂਦਾ ਹੈ, ਸ਼ੁਭ ਸ਼ਗਨਾਂ ਤੇ ਬੜੇ ਵੱਡੇ ਜੋਧਿਆਂ ਜੇਤੂਆਂ ਤੇ ਮਹਾਰਾਜਿਆਂ ਨੂੰ।

**ਤਿੰਨ ਮੁੱਖ ਟਿੱਕੇ:** ਗੁਰੂ ਸਾਹਿਬਾਨ ਨੂੰ ਗੱਦੀ-ਨਸ਼ੀਨੀ ਸਮੇਂ ਕੇਸਰ ਦਾ ਟਿੱਕਾ ਲਾਇਆ ਜਾਂਦਾ ਸੀ। ਕੇਸਰ ਦਾ ਟਿੱਕਾ ਪਰਮੁੱਖਤਾ ਦਾ ਚਿੰਨ੍ਹ ਹੈ। ਲਹਿਣਾ ਜੀ ਨੂੰ ਕੇਸਰ ਦਾ ਟਿੱਕਾ ਲੱਗ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਨੂੰ ਟਿਕਿਆ:

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*
*ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥*
*ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥*
*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥*
*ਸਹਿ ਟਿਕਾ ਦਿਤੋਸੁ ਜੀਵਦੈ ॥* *(ਪੰਨਾ ੯੬੬)*

ਇਹੋ ਕੇਸਰ ਖਾਲਸੇ ਦੇ ਨਿਸ਼ਾਨ ਸਾਹਿਬ ਵਿਚ ਆਇਆ ਹੈ, ਦਸਤਾਰਿਆਂ ਵਿਚ ਆਇਆ ਹੈ। ਨਿਸ਼ਾਨ ਸਾਹਿਬ ਚਿੰਨ੍ਹ ਹੈ ਆਚਰਨ ਦੇ ਉਸ ਪੱਧਰ ਦਾ, ਜਿਸ ਦਾ ਉਚਾਰ ਪ੍ਰਚਾਰ ਸਿੱਖ ਧਰਮ-ਸਥਾਨਾਂ ਵਿਚ ਹੁੰਦਾ ਹੈ, ਇਹ ਚਿੰਨ੍ਹ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਚਾਰੇ ਆਚਰਨ ਦਾ, ਇਹ ਚਿੰਨ੍ਹ ਹੈ ਆਤਮਕ ਉੱਚਤਾ ਦਾ। ਇਹ ਕੇਸਰ ਨਾਲ ਸੰਕੇਤਿਆ ਗਿਆ ਹੈ। ਕੇਸਰ ਦਾ ਟਿੱਕਾ ਉਸ ਨੂੰ ਲੱਗਦਾ ਹੈ, ਜੋ ਇਸ ਆਚਰਨ ਦੇ ਨਿਸ਼ਾਨ ਤੀਕ ਪੁੱਜਦਾ ਹੈ। ਭਾਈ ਲਹਿਣਾ ਜੀ ਨੂੰ ਬਖ਼ਸ਼ਿਆ ਇਹੋ ਕੇਸਰ ਦਾ ਟਿੱਕਾ ਖ਼ਾਲਸਈ ਨਿਸ਼ਾਨ ਸਾਹਿਬ ਵਿਚ ਆਇਆ ਹੈ। ਨਾਲ ਆਈ ਹੈ ਨੀਲਾਹਟ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ੀ, ਨਾਲ ਆਈ ਹੈ ਮੀਰੀ ਪੀਰੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਬਖ਼ਸ਼ੀ। ਗੁਰੂ ਨਾਨਕ ਸਾਹਿਬ ਤੋਂ ਹੀ ਨਿਸ਼ਾਨ ਸਾਹਿਬ ਦਾ ਮੁੱਢ ਬੱਝਾ। ਭਾਈ ਲਹਿਣਾ ਜੀ ਗੁਰੂ ਦ੍ਰਿਸ਼ਟੀ ਨਾਲ ਕੇਸਰੀ ਬਣ ਗਏ।

ਕੇਸਰ ਵੀ ਚਿੱਕੜ ਵਿੱਚੋਂ ਹੀ ਉਪਜਦਾ ਹੈ। ਸੰਸਾਰ ਵਿੱਚੋਂ ਹੀ ਗੁਰੂ ਦੀ ਕਿਰਪਾ-ਦ੍ਰਿਸ਼ਟੀ ਨਾਲ ਮਹਾਂਪੁਰਸ਼ ਪੈਦਾ ਹੁੰਦੇ ਹਨ। ਕੱਲਰ ਵਿੱਚੋਂ ਕੰਵਲ ਉਪਜ ਖੜੋਂਦੇ ਹਨ।

ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਚਿੱਕੜ ਨਦੀਨ ਕਿਉਂ ਚੁਕਾਇਆ। ਗੁਰੂ ਜੀ ਦਾ ਜੋ ਵੀ ਪਰਤਾਵਾ ਲਿਆ ਉਸ ਵਿਚ ਮੈਲ-ਚਿੱਕੜ ਵਿੱਚੋਂ ਲੰਘਣਾ ਜ਼ਰੂਰੀ ਸੀ। ਲਹਿਣਾ ਜੀ ਬਸਤਰ ਧੋਣ ਜਾਂਦੇ ਹਨ:

*ਜਬ ਲਹਿਣੇ ਪ੍ਰਤਿ ਸਤਿਗੁਰ ਭਾਖਾ। ਹਮ ਚਾਦਰ ਪੁਰਖਾ ਧੋ ਲਾਖਾ।*
*ਤਬਹਿ ਉਠਯੋ ਲਹਿਣਾ ਬਡਭਾਗਾ। ਸਰਿ ਮਹਿ ਜਾ ਪਟ ਧੋਵਨ ਲਾਗਾ।*

ਤੇ ਕੀ ਹੋਇਆ?

*ਬਾਸਰ ਅਰਧ ਭਾ ਲਖਯਨ ਪਰਤੂ। ਲਖਿ ਲਹਿਣੇ ਮਨ ਅਚਰਜ ਸਮਤੂ।*
*ਧੋਇ ਸੁਕਾਇ ਚੈਲ ਲੈ ਆਵਾ। ਧਰ ਸਤਿਗੁਰ ਢਿਗ ਭਾਲ ਨਿਵਾਵਾ।*
*(ਨਾ.ਪ੍ਰ.ਉ. ਅਧਿ.੫੨)*

ਇਸ ਸਾਖੀ ਦਾ ਰਹੱਸ ਵੀ ਕਮਾਲ ਹੈ ਕਿ ਭਾਈ ਲਹਿਣਾ ਜੀ ਨੇ ਗੁਰੂ ਜੀ ਦੇ ਬਸਤਰ ਧੋਤੇ ਅਤੇ ਅੱਧੀ ਰਾਤ ਵੇਲੇ ਦੁਪਹਿਰ ਹੋ ਗਈ। ਸੰਸਾਰ ਦੀ ਅਗਿਆਨਤਾ ਦੂਰ ਹੋ ਗਈ। ਭਾਈ ਲਹਿਣਾ ਜੀ ਰਾਹੀਂ ਜਿਨ੍ਹਾਂ 'ਤੇ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਸੀ:

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ। (ਵਾਰ ੧:੨੭)*

ਭਾਈ ਲਹਿਣਾ ਜੀ ਨੂੰ ਮੈਲ ਦਾ ਚਿੱਕੜ ਧੋਣਾ ਪਿਆ। ਇਵੇਂ ਹੀ ਮੋਈ ਚੂਹੀ (ਮੂਖਕ) ਦੀ ਮੈਲ ਚੁੱਕੀ:

*ਤਬ ਲਹਿਣੇ ਦਿਸ ਸ੍ਰੀ ਗੁਰ ਦੇਖਾ। ਉਠਹੂ ਤੂਹੀ ਕਰਤਾਰ ਪਿਆਰੇ।*
*ਮੂਖਕ ਚਾਇ ਵਹਿਰ ਦਿਹੁ ਡਾਰੇ। ਆਇਓ ਬਚਨ ਸੁਨਤ ਤਤਕਾਲਾ।*
*ਉਠਯੋ ਉਠਾਈ ਤੁਰਤ ਬਿਸਾਲਾ। ਕੇਤਿਕ ਦੂਰ ਜਾਇ ਸੋ ਡਾਰੀ।*
*ਤਿਹ ਛਿਨ ਸ੍ਰੀ ਗੁਰ ਗਿਰਾ ਉਚਾਰੀ। (ਨਾ·ਪ੍ਰ·ਉ· ਅਧਿ· ੫੨)*

ਇਹ ਵੀ ਇਕ ਚਿੱਕੜ ਸੀ, ਜਿਸ ਨੂੰ ਲਹਿਣਾ ਜੀ ਨੇ ਪਾਕ ਕੀਤਾ।

ਚਿੱਕੜ ਵਿੱਚੋਂ ਬਰਤਨ ਵੀ ਆਪ ਨੇ ਕੱਢਿਆ, ਜਦੋਂ ਸ੍ਰੀ ਚੰਦ ਜੀ ਤੇ ਲਖਮੀ ਦਾਸ ਜੀ ਨੇ ਇਨਕਾਰ ਕਰ ਦਿੱਤਾ:

*ਬਾਸਨ ਗਿਰਯੋ ਪੰਕ ਕੇ ਮਾਹੀ। ਸੋ ਨਿਕਾਸ ਆਨਹੁ ਮਮ ਪਾਹੀ।*
*... ... ...*
*ਤਬ ਲਹਿਣੇ ਦਿਸ ਕ੍ਰਿਪਾ ਨਿਧਾਨਾ। ਅਵਿਲੋਕਯੋ ਅਸ ਬਚਨ ਬਖਾਨਾ।*
*ਮਹਾਂ ਭਾਗ! ਕਰਦਮ ਕੈ ਮਾਹੀ। ਜਾਇ ਨਿਕਾਸ ਸੁਛ ਕਰ ਤਾਹੀ।*
*ਗੁਰ ਬਹੁ ਮੋਲੇ ਚੀਰ ਸੁਹਾਈ। ਸੁਣ ਆਇਸੁ ਨਹਿ ਦੇਰ ਲਗਾਈ।*
*ਕੂਦ ਪਰਯੋ ਕਰਦਮ ਕੈ ਮਾਹੀ। ਆਇਸੁ ਅਨੁਸਾਰੀ ਪ੍ਰਨ ਜਾਹੀ।*
*ਬਾਸਨ ਕੋ ਨਿਕਾਸ ਲੇ ਆਵਾ। ਮਾਵ ਪਖਾਰਯੋ ਭਲਾ ਬਨਾਵਾ।*
*(ਨਾ·ਪ੍ਰ·ਉ· ਅਧਿ· ੫੨)*

ਭਾਈ ਲਹਿਣਾ ਜੀ ਸਾਰੇ ਚਿੱਕੜ ਪਾਰ ਕਰ ਗਏ। ਤਦ ਹੀ ਤੇ ਕੇਸਰ ਆਪ ਨੂੰ ਲਗਾਇਆ ਗਿਆ।

ਚਿੱਕੜ ਲਿੱਬੜੇ ਹੱਥ ਤੇ ਕੱਪੜੇ ਸੰਸਾਰ ਦੇ ਮਹਾਨ ਹੱਥ ਹਨ। ਇਹ ਕਿਰਤੀ ਦੀ ਸੋਭਾ ਹਨ। ਕਿਰਤ ਸੰਸਾਰ ਦੀ ਸੋਭਾ ਹੈ। ਖੇਤੀ ਲਿੱਬੜੇ ਹੱਥਾਂ ਨਾਲ ਹੀ ਹੁੰਦੀ ਹੈ। ਇਹ ਨੀਚ ਲੋਕਾਂ ਦੇ ਕੰਮ ਸਮਝੇ ਜਾਂਦੇ ਸਨ, ਪਰ ਗੁਰੂ ਨਾਨਕ ਤੇ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥ (ਪੰਨਾ ੧੫)*

ਚਿੱਕੜ ਵਿਚ ਕਿਰਤ ਕਰਨ ਵਾਲੇ ਮਹਾਨ ਹਨ ਜਾਂ ਉਹ ਹੋ ਸਕਦੇ ਹਨ ਜੋ ਚਿਟ ਕੱਪੜੀਏ ਹਨ?

*-ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥*
*ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ॥*
*ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥* *(ਪੰਨਾ ੭੫੧)*
*-ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥*
*ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ॥* *(ਪੰਨਾ ੭੨੯)*

ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਲਿੱਬੜੇ ਹੱਥਾਂ (Soiled hands) ਦੇ ਦਰਸ਼ਨ ਦੇ ਪਰਚਾਰਕ ਸੀ। ਉਹ ਆਪ ਖੇਤਾਂ ਵਿਚ ਕੰਮ ਕਰਦੇ। ਉਨ੍ਹਾਂ ਦੇ ਹੱਥ ਲਿੱਬੜੇ ਰਹਿੰਦੇ। 'ਜਿਨਿ ਪਟੁ ਅੰਦਰਿ' ਉਹ ਚੰਗੇ ਹਨ।

ਭਾਈ ਲਹਿਣਾ ਜੀ ਨੇ ਗੁਰੂ ਜੀ ਦੀ ਦਿੱਤੀ ਖੁਰਾਕ (ਨਦੀਨ) ਪਸ਼ੂਆਂ ਵਤ ਹੋ ਗਏ ਸੰਸਾਰੀਆਂ ਨੂੰ ਪੁਜਾਣੀ ਸੀ, ਇਹ ਲਿੱਬੜੇ ਹੱਥਾਂ ਦੀ ਮਹਾਨਤਾ, ਬਾਣੀ ਦਾ ਪ੍ਰਕਾਸ਼, ਨੀਚ ਦਾ ਭੇਦ ਮਿਟਾਣਾ। ਗੁਰੂ ਨਾਨਕ ਸਾਹਿਬ ਸੰਸਾਰੀਆਂ ਨੂੰ ਪਿਆਰ ਕਰਦੇ। ਉਨ੍ਹਾਂ ਦੀ ਖੁਰਾਕ ਦਾ ਪ੍ਰਬੰਧ ਆਪ ਨੇ ਕੀਤਾ, ਆਤਮਿਕ, ਮਾਨਸਕ, ਸਦਾਚਾਰਕ ਖੁਰਾਕ ਦਾ। ਭਾਈ ਲਹਿਣਾ ਜੀ ਇਸ ਪ੍ਰਬੰਧ ਵਿਚ ਵੱਡੀ ਕੜੀ ਸਨ।

ਗੁਰੂ ਨਾਨਕ ਸਾਹਿਬ ਨੇ ਤਾਂ ਲਹਿਣਾ ਜੀ ਨੂੰ ਬੜਾ ਸਮਰੱਥ ਬਣਾਨਾ ਸੀ। ਗੁਰੂ ਸਾਹਿਬ ਜੀ ਨੇ ਮੁਰਦਾ ਸੰਸਾਰ ਨੂੰ ਬਦਲਣਾ ਸੀ। ਇਹ ਕੌਤਕ ਇਸ ਮਹਾਨਤਾ ਦਾ ਸੰਕੇਤ ਹੈ।

*ਦੋਹਰਾ*
*ਪਰਖਨ ਹਿਤ ਸਿੱਖੀ ਤਬੈ ਸਾਂਗ ਅਰੰਭਯੋ ਭੂਰ।*
*ਸੋਈ ਸਾਬਤ ਰਹਿ ਸਕੈ ਜਿਸ ਪਰ ਕਰੁਨਾ ਤੂਰ।*
*ਚੌਪਈ॥*
*ਹੁਤੀ ਜੁ ਦੂਰ ਉਜਾੜ ਬਿਸਾਲਾ।*
*ਪਹੁੰਚੇ ਲੇ ਸਿਖ ਸੰਗ ਕ੍ਰਿਪਾਲਾ।*
*ਤਹਾ ਸਿੜ੍ਹੀ ਪਰ ਸ਼ਵ ਇਕ ਦੇਖਾ।*
*ਊਪਰ ਅੰਬਰ ਸੇਤ ਬਿਸੇਖਾ।*
*ਕੇਤਿਕ ਕਾਸ਼ਟ ਪਰੇ ਸਮੀਪਾ।*
*ਭਏ ਠਾਂਢ ਬੇਦੀ ਕੁਲ ਦੀਪਾ।*
*ਸਰਬ ਸਿਖ ਤਬ ਆਨ ਪਹੂੰਚੇ।*
*ਤਿਨਹਿ ਸੁਨਾਇ ਭਨੇ ਬਚ ਊਚੇ।*
*'ਜੇ ਤੁਮ ਹਮਰੇ ਸਿਖ ਕਹਾਵਹੁ।*
*ਮਾਨਉ ਬਚਨ ਨ ਸਦਨ ਸਿਧਾਵਹੁ।*
*ਪਰਯੋ ਸਿੜ੍ਹੀ ਪਰ ਸ਼ਵ ਇਹ ਖਾਵਹੁ।*

*ਜੇ ਨਹਿੰ ਖਾਵਉ ਤਉ ਪਛੁਤਾਵਉ।'*

. . . . . . . . .

*ਲਹਿਣਾ ਸੁਨਤ ਫਿਰਯੋ ਚਹੁੰ ਫੇਰੇ। ਗੁਰੂ ਕਹਯੋ ਕਿਉ ਲਾਈ ਡੇਰੇ?*

*ਜਿਤ ਦਿਸ ਹੁਕਮ ਕਰੋ ਤਿਹ ਖਾਵੋਂ। ਇਸ ਰਜਾਇ ਹਿਤ ਬਿਲਮ ਲਗਾਵਉਂ।*

ਪਰ ਹੋਇਆ ਕੀ?

*"ਸੇਤ ਸੁ ਬਸਤ੍ਰ ਉਤਾਰਾ ਜਬ ਹੀ। ਦੇਖਯੋ ਸਰਬ ਤਿਹਾਵਲ ਤਬ ਹੀ॥"*

ਇਹ ਤਾਂ ਤ੍ਰਿਭੋਲਾ ਕੜਾਹ ਪ੍ਰਸ਼ਾਦ ਸੀ ਪਰ ਇਸ ਸਾਖੀ ਵਿਚ ਵੱਡੀ ਗੱਲ ਇਹ ਹੈ ਕਿ ਭਾਈ ਲਹਿਣਾ ਜੀ ਨੂੰ ਗੁਰੂ ਦ੍ਰਿਸ਼ਟੀ ਨੇ ਇਤਨਾ ਸਮਰੱਥ ਬਣਾ ਦਿੱਤਾ ਸੀ ਕਿ ਉਹ ਸੰਸਾਰ ਨੂੰ ਜੀਵਨ ਦੇ ਸਕਦੇ ਸਨ।

ਮੁਰਦਾ ਕੌਮ, ਦੇਸ਼ ਤੇ ਸੰਸਾਰ ਦੇ ਅਨੇਕ ਚਿੰਨ੍ਹ ਬਾਣੀ ਵਿਚ ਦੱਸੇ ਹੋਏ ਹਨ, ਜਿਵੇਂ:

*੧. ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥ (ਪੰਨਾ ੪੬੯)*
*੨. ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥(ਪੰਨਾ ੧੪੨)*
*੩. ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥ (ਪੰਨਾ ੧੧੯੧)*
*੪. ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥ (ਪੰਨਾ ੪੭੧)*
*੫. ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ (ਪੰਨਾ ੪੭੨)*
*੬. ਅਭਾਖਿਆ ਕਾ ਕੁਠਾ ਬਕਰਾ ਖਾਣਾ॥ (ਪੰਨਾ ੪੭੨)*
*੭. ਕੂੜੀ ਰਾਸਿ ਕੂੜਾ ਵਾਪਾਰੁ॥ (ਪੰਨਾ ੪੭੧)*
*੮. ਮਾਣਸ ਖਾਣੇ ਕਰਹਿ ਨਿਵਾਜ॥ (ਪੰਨਾ ੪੭੧)*
*੯. ਸਰਮ ਧਰਮ ਕਾ ਡੇਰਾ ਦੂਰਿ॥ (ਪੰਨਾ ੪੭੧)*
*੧੦. ਥਾਨਸਟ ਜਗ ਭਰਿਸਟ ਹੋਏ (ਪੰਨਾ ੬੬੨)*
*੧੧. ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥ (ਪੰਨਾ ੧੧੯੧)*
*੧੨. ਅਗਦੁ ਪੜੈ ਸੈਤਾਨੁ ਵੇ ਲਾਲੋ॥ (ਪੰਨਾ ੭੨੨)*
*੧੩. ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ (ਪੰਨਾ ੬੬੩)*
*੧੪. ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥ (ਪੰਨਾ ੪੬੮)*
*੧੫. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥ (ਪੰਨਾ ੧੪੫)*

ਜਿਸ ਕੌਮ ਵਿਚ ਇਹ ਗਿਰਾਵਟ ਆ ਜਾਏ, ਉਹ ਮੁਰਦਾ ਹੈ। ਜਿੱਥੇ ਆਚਰਨ, ਸਦਾਚਾਰ, ਸੱਭਿਆਚਾਰ, ਧਰਮ, ਰਾਜਸੀ ਸੁਤੰਤਰਤਾ ਨਾ ਹੋਣ, ਉੱਥੇ ਕੌਮ ਮੁਰਦਾ ਹੀ ਹੈ। ਭਾਰਤੀ ਲੋਕਾਂ ਵਿਚ ਸ੍ਵੈ-ਮਾਣ ਤੇ ਸ੍ਵੈ-ਸਤਿਕਾਰ ਨਹੀਂ ਸਨ—ਇਹੋ ਮੁਰਦੇਪਣ ਦੀਆਂ ਨਿਸ਼ਾਨੀਆਂ ਹਨ। ਇਸ ਮੁਰਦਾ ਲਾਸ਼ (ਸ਼ਵ) ਨੂੰ ਤ੍ਰਿਭੋਲੀ ਸ਼ਕਤੀ, ਪਵਿੱਤਰਤਾ, ਬਲ, ਰੋਅਬ, ਸਤਿਕਾਰ ਪਰਵਾਨ ਕਰਨੇ ਸਨ। ਗੁਰੂ ਸਾਹਿਬਾਨ ਦਾ ਇਹੋ ਕਰਤੱਵ ਸੀ। ਇਹੋ ਲਹਿਣਾ ਜੀ ਨੇ ਸਮਰੱਥਾ ਦੱਸਣੀ ਸੀ ਕਿ ਉਹ ਮੁਰਦੇ ਭਾਰਤ ਵਿਚ ਬਲ ਸ਼ਕਤੀ ਪੈਦਾ ਕਰਨਗੇ। ਇਹੋ ਪਰਖ ਸੀ। ਇਹੋ ਇਹ ਸਾਖੀ ਹੈ।

---

ਸੋ ਇਹ ਸਾਦੀਆਂ ਜਿਹੀਆਂ ਸਾਖੀਆਂ ਗੁੱਝੇ ਅਰਥ ਸੁਝਾ ਸਕਦੀਆਂ ਹਨ। ਇਹ ਬਾਣੀ ਵਿਚਲੇ ਗੁਰੂ-ਪਦ ਦੀ ਵਿਆਖਿਆ ਕਰਦੀਆਂ ਹਨ:

(ੳ) ਗੁਰੂ ਨੇ ਮੁਰਦਾ ਸੰਸਾਰ ਨੂੰ ਬਲਵਾਨ, ਪਵਿੱਤਰ ਤੇ ਜ਼ਿੰਦਗੀ ਭਰਪੂਰ ਬਣਾਉਣਾ ਹੈ।

(ਅ) ਗੁਰੂ ਨੇ ਸੰਸਾਰ ਦਾ ਚਿੱਕੜ ਧੋ ਦੇਣਾ ਹੈ ਅਤੇ ਸੰਸਾਰ ਨੂੰ ਜੇਤੂ ਯੋਧਾ ਬਣਾਉਣਾ ਹੈ।

(ੲ) ਗੁਰੂ ਨੇ ਸੰਸਾਰ ਦੀ ਮੈਲ ਸਾਫ਼ ਕਰ ਦੇਣੀ ਹੈ ਅਤੇ ਸੰਸਾਰ ਵਿਚ ਦੁਪਹਿਰ ਵਰਗਾ ਗਿਆਨ-ਮਈ ਪ੍ਰਕਾਸ਼ ਫੈਲਾ ਦੇਣਾ ਹੈ। ਜਾਂ ਜਿਉਂ-ਜਿਉਂ ਕੋਈ ਗੁਰੂ ਵਾਲਾ ਹੁੰਦਾ ਜਾਂਦਾ ਹੈ, ਉਸ ਦੇ ਹਿਰਦੇ ਅੰਦਰ 'ਚਮਕਾਰ ਬੀਜਲ ਤਹੀ' ਹੁੰਦੀ ਜਾਂਦੀ ਹੈ। ਅੰਦਰ ਗਿਆਨ ਦਾ ਪ੍ਰਕਾਸ਼ ਆਉਂਦਾ ਜਾਂਦਾ ਹੈ। ਗੁਰੂ ਦੇ ਬਸਤਰ ਧੋਤੇ ਤੇ ਪ੍ਰਕਾਸ਼ ਹੋ ਗਿਆ।

(ਸ) ਗੁਰੂ ਦੀ ਦ੍ਰਿਸ਼ਟੀ ਨਾਲ ਸਿੱਖ ਦਾ ਮਨ ਇਤਨਾ ਨਿਰਮਲ ਹੋ ਜਾਂਦਾ ਹੈ ਕਿ ਉੱਥੇ ਕੋਈ ਮੂਖਕ (ਚੂਹਾ) ਨਹੀਂ ਰਹਿ ਸਕਦਾ। ਕਾਮਾਦਿਕ ਸਭ ਚੂਹੇ ਹਨ, ਜੋ ਅੰਦਰ ਸ਼ੋਰ ਮਚਾਂਦੇ ਹਨ ਅਤੇ ਪ੍ਰਾਣਾਂ ਦੀ ਰੱਸੀ ਨੂੰ ਕਟਦੇ ਰਹਿੰਦੇ ਹਨ। ਗੁਰੂ ਦੀ ਦ੍ਰਿਸ਼ਟੀ ਹੋ ਜਾਏ ਤਾਂ ਇਹ ਚੂਹੇ ਮਰ ਜਾਂਦੇ ਹਨ। ਭਾਈ ਲਹਿਣਾ ਜੀ ਨੇ ਚੂਹੀ ਬਾਹਰ ਸੁਟ ਦਿੱਤੀ।

(ਹ) ਗੁਰੂ ਦੀ ਦ੍ਰਿਸ਼ਟੀ ਹੋ ਜਾਏ ਤਾਂ ਭਾਂਡਾ ਸਵੱਛ, ਨਿਰਮਲ ਤੇ ਪਵਿੱਤਰ ਹੋ ਜਾਂਦਾ ਹੈ। ਇਹ ਭਾਂਡਾ ਭਾਈ ਲਹਿਣਾ ਜੀ ਦਾ ਸਾਫ਼ ਹੋਇਆ (ਚੁਬੱਚੇ ਵਿੱਚੋਂ ਕਢਿਆ ਗਿਆ)।

*-ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥ (ਪੰਨਾ ੭੨੮)*
*-ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥ (ਪੰਨਾ ੭੨੯)*
*-ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥*
*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥ (ਪੰਨਾ ੭੩੦)*

ਗੁਰੂ-ਛੋਹ ਨਾਲ ਮੁਰਦਾ ਸੰਸਾਰ ਸੁਰਜੀਤ ਹੁੰਦਾ ਹੈ, ਮੈਲਾ ਮਨ ਨਿਰਮਲ ਹੁੰਦਾ ਹੈ। ਕਾਮਾਦਿਕ 'ਤੇ ਜਿੱਤ ਪ੍ਰਾਪਤ ਹੁੰਦੀ ਹੈ ਅਤੇ ਅਗਿਆਨ ਦਾ ਨਾਸ਼ ਹੁੰਦਾ ਹੈ। ਗੁਰੂ ਨਾਨਕ ਸਾਹਿਬ ਨੇ ਜਿਸ ਨੂੰ ਆਪਣੀ ਗੱਦੀ ਦੇਣੀ ਸੀ, ਉਸ ਵਿਚ ਇਹ ਸਮਰੱਥਾ ਉਪਜਾਣੀ ਸੀ ਅਤੇ ਉਸ ਦੀ ਇਸ ਸਮਰੱਥਾ ਦਾ ਪਰਤਾਵਾ ਵੀ ਲੈਣਾ ਸੀ।

ਭਾਈ ਲਹਿਣਾ ਜੀ ਵਿਚ ਇਹ ਸਮਰੱਥਾ ਇੱਕ ਦਿਨ ਵਿਚ ਪੈਦਾ ਨਹੀਂ ਸੀ ਹੋ ਗਈ। ਆਪ ਕਈ ਸਾਲ ਹੀ ਗੁਰੂ ਜੀ ਪਾਸ ਰਹੇ, ਘੱਟੋ-ਘੱਟ ਸੱਤ ਸਾਲ। ਆਪ ਨੇ ਡੂੰਘੀ ਸ਼ਰਧਾ ਨਾਲ ਗੁਰੂ ਨੂੰ ਪ੍ਰੇਮ ਕੀਤਾ। ਗੁਰੂ-ਪੁੱਤਰ ਉਸ ਦਰਜੇ ਤੀਕ ਨਾ ਪੁੱਜ ਸਕੇ ਜਿਸ ਪਦਵੀ ਤੀਕ ਆਪ ਪੁੱਜ ਗਏ। ਆਪ ਚਿੱਕੜ ਤੋਂ ਕੇਸਰ ਹੀ ਹੋ ਗਏ। ■

# ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ

*-ਸ. ਜੋਗਿੰਦਰ ਸਿੰਘ**

ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ ਤੇ ਸਿੱਖ ਧਰਮ ਦੀ ਗੁਰਤਾ-ਪ੍ਰਣਾਲੀ ਦੇ ਪੰਜਵੇਂ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ਗੋਇੰਦਵਾਲ ਸਾਹਿਬ ਵਿਖੇ ਬੀਬੀ ਭਾਨੀ ਜੀ ਦੀ ਕੁੱਖੋਂ ਅਪ੍ਰੈਲ, ੧੫੬੩ ਈ: ਨੂੰ ਹੋਇਆ। 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਅਨੁਸਾਰ ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਆਪਣੇ ਨਿਵਾਸ-ਅਸਥਾਨ ਦੇ ਚੌਬਾਰੇ ਵਿਚ ਰੱਖੇ ਪਲੰਘ 'ਪਰ ਅੰਤਰ ਧਿਆਨ ਬੈਠੇ ਸਨ ਜਦੋਂ ਸਾਥੀਆਂ ਸੰਗ ਖੇਡਦੇ ਬਾਲ-ਗੁਰੂ ਜੀ ਦੀ ਗੇਂਦ ਉਧਰ ਆ ਡਿੱਗੀ। ਬਾਲਾ-ਪ੍ਰੀਤਮ ਵੱਲੋਂ ਗੇਂਦ ਕੱਢ ਲਿਆਉਂਦਿਆਂ ਪਲੰਘ ਹਿੱਲਿਆ ਤੇ ਸਤਿਗੁਰਾਂ ਦੀ ਸਮਾਧੀ ਖੁੱਲ੍ਹ ਗਈ। ਨਾਨਾ ਗੁਰਦੇਵ ਜੀ ਨੇ ਸਹਿਜ ਸੁਭਾਏ 'ਬਡਾ ਪੁਰਖ ਹੈ ਭਾਰੀ' ਦਾ ਅਟੱਲਾਧਾ ਬਚਨ ਉਚਾਰਿਆ। 'ਗੁਰ ਪ੍ਰਤਾਪ ਸੂਰਜ' ਵਿਚ 'ਦੋਹਿਤਾ ਬਾਣੀ ਦਾ ਬੋਹਿਥਾ' ਦੇ ਵਰਦਾਨ ਵਾਲੀ ਸਾਖੀ ਲਿਖੀ ਮਿਲਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ੧ ਸਤੰਬਰ, ੧੫੮੧ ਈ: ਨੂੰ ਗੁਰਿਆਈ ਪ੍ਰਾਪਤ ਹੋਈ:

*ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ॥*
*ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥* *(ਪੰਨਾ ੧੪੦੯)*

ਭੱਟ-ਬਾਣੀਕਾਰ ਕਲ੍ਹਸਹਾਰ ਜੀ ਨੇ ਇਕ ਸਵਈਏ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ 'ਭਗਤ' ਸੰਗਿਆ ਨਾਲ ਉਪਮਾ ਕੀਤੀ ਹੈ:

*ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ॥*
*ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥* *(ਪੰਨਾ ੧੪੦੭)*

ਭਾਵ ਸ੍ਰੀ ਗੁਰੂ ਰਾਮਦਾਸ ਜੀ ਦੇ ਗ੍ਰਿਹ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ 'ਭਗਤ' ਦਾ ਆਗਮਨ ਹੋਇਆ। ਕੀ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ ਦੇ ਭਗਤ ਸਨ ਜਾਂ ਉਨ੍ਹਾਂ ਦੇ ਪੂਰਵ-ਵਰਤੀ ਸਤਿਗੁਰਾਂ ਜਾਂ ਗੁਰੂ ਨਾਨਕ ਸਾਹਿਬ ਜਾਂ ਕਿਸੇ ਹੋਰ ਇਸ਼ਟ ਦੇਵ ਦੇ ਭਗਤ ਸਨ? ਉਨ੍ਹਾਂ ਨੇ ਕਿਸ ਦੀ ਤੇ ਕਿਹੋ ਜਿਹੀ ਭਗਤੀ ਕੀਤੀ? ਉਨ੍ਹਾਂ ਦੀ ਭਗਤੀ ਦਾ ਸੰਕਲਪ ਅਤੇ ਸਾਧਨਾਂ ਦਾ ਸਰੂਪ ਜਾਂ ਅਮਲ ਕਿਹੋ ਜਿਹਾ ਸੀ? . . . ਸੋਚਣਾ-ਸਮਝਣਾ ਸਾਡੇ ਲਈ ਗੁਰਮਤਿ ਭਗਤੀ-ਮਾਰਗ ਪਰ ਚੱਲਣ ਵਿਚ ਸਹਾਈ ਚਾਨਣ-ਮੁਨਾਰਾ ਹੋਵੇਗਾ।

ਸੰਸਕ੍ਰਿਤ ਦੀ 'ਭਜ' ਧਾਤੂ ਤੋਂ ਬਣੇ ਸ਼ਬਦ ਭਗਤੀ ਦਾ ਅਰਥ ਹੈ-- ਭਜਨ ਕਰਨਾ। ਭਜਨ, ਆਰਾਧਨਾ, ਉਪਾਸ਼ਨਾ, ਸੇਵਣਾ, ਸੁਣਨਾ, ਮੰਨਣਾ, ਗਾਵਣਾ,

---

**ਡਿਪਟੀ ਚੀਫ ਇੰਜੀਨੀਅਰ (ਰਿਟਾ.) ਜਨਰਲ ਸਕੱਤਰ, ਗੁਰਬਾਣੀ ਖੋਜ ਵਿਚਾਰ ਤੇ ਸੰਚਾਰ ਕੇਂਦਰ, ੩੬ਬੀ/ ੩੦, ਵਿਕਾਸ ਨਗਰ, ਲੁਧਿਆਣਾ। ਫੋਨ: ੨੫੬੧੩੦੩.*

ਸ਼ਰਧਾ, ਪ੍ਰੇਮ, ਪ੍ਰੀਤੀ ਆਦਿ ਸਮ-ਅਰਥੀ ਪ੍ਰਚਲਿਤ ਸ਼ਬਦਾਵਲੀ 'ਭਗਤੀ' ਦੀ ਅੰਤਰੀਵ ਵਾਸਤਵਿਕਤਾ ਦੀ ਸਹੀ-ਸਹੀ ਸਮਝ ਬੂਝ ਪ੍ਰਗਟਾਉਣ ਵਿਚ ਅਸਮਰਥ ਵੇਖੀ ਗਈ ਹੈ। ਇਸ ਕਰਕੇ ਭਗਤੀ ਦੀ ਤਾਤ੍ਵਿਕ ਜਾਣਕਾਰੀ ਤਕ ਅੱਪੜਨ ਲਈ ਪਰੰਪਰਾਗਤ ਭਗਤੀ ਸਾਧਨਾਵਾਂ ਅਤੇ ਉਨ੍ਹਾਂ ਦੇ ਵਿਕਾਸ-ਕ੍ਰਮ ਨਾਲ ਜੁੜੀਆਂ ਪੱਧਤੀਆਂ, ਅਨੁਭਵਾਂ, ਸਫਲਤਾਵਾਂ, ਵਿਫਲਤਾਵਾਂ ਅਤੇ ਪਰਿਣਾਮਾਂ ਦਾ ਗਿਆਨ ਸਹਾਇਕ ਹੋ ਸਕਦਾ ਹੈ।

ਮਾਨਵ ਚੇਤਨਾ ਦੇ ਵਿਕਾਸ ਨਾਲ ਸਾਡੇ ਪੁਰਖਿਆਂ ਨੇ ਕੁਦਰਤ ਦੀ ਰਮਣੀਕਤਾ ਨੂੰ ਤੱਕਦਿਆਂ ਆਪਣੇ ਅਨੁਭਵਾਂ ਨੂੰ ਗੀਤਾਂ ਵਿਚ ਪ੍ਰਗਟ ਕੀਤਾ। ਪ੍ਰਕਿਰਤਕ ਸ਼ਕਤੀਆਂ ਨੂੰ ਦੇਵਤਿਆਂ ਦੇ ਰੂਪ ਵਿਚ ਕਲਪਨਾ ਕਰਕੇ ਉਨ੍ਹਾਂ ਦੀ ਉਸਤਤ ਵਿਚ ਗੀਤ ਰਚੇ ਅਤੇ ਗਾਏ। ਇਨ੍ਹਾਂ ਗੀਤਾਂ ਨੂੰ ਮੰਤਰ ਆਖਿਆ ਗਿਆ, ਜਿਨ੍ਹਾਂ ਦੇ ਉਚਾਰਨ ਨਾਲ ਦੇਵ-ਸ਼ਕਤੀਆਂ ਦੀ ਪ੍ਰਸੰਨਤਾ ਪ੍ਰਾਪਤ ਹੁੰਦੀ ਅਤੇ ਅੰਨ, ਧਨ, ਸੁਖ-ਸ਼ਾਂਤੀ ਅਤੇ ਵੈਭਵ ਵਿਚ ਵਾਧਾ ਹੁੰਦਾ ਮੰਨਿਆ ਗਿਆ। ਇਹ ਤਸੱਵਰ ਨਿੱਜੀ ਅਤੇ ਕਬੀਲੇ, ਦੋਵਾਂ ਦਾ ਭਲਾ ਮੰਗਦਾ ਸੀ। ਹਜ਼ਾਰਾਂ ਸਾਲਾਂ ਤਕ ਅਜਿਹੀ ਮੌਖਿਕ ਪਰੰਪਰਾ ਚੱਲਦੀ ਰਹੀ, ਜਿਸ ਨੇ ਬਾਅਦ ਵਿਚ ਲਿਪੀ-ਬੱਧ ਹੋ ਕੇ 'ਵੇਦਾਂ' ਦੇ ਰੂਪ ਵਿਚ ਸਾਡੇ ਪੁਰਾਤਨ ਗਿਆਨਵਾਨ ਰਿਸ਼ੀਆਂ ਦੇ ਚਿੰਤਨ ਅਤੇ ਅਨੁਭਵ ਨੂੰ ਸਾਡੇ ਤਕ ਅਪੜਾਇਆ। ਇਨ੍ਹਾਂ ਵਿਚ ਯੱਗਾਂ ਨਾਲ ਸੰਬੰਧਿਤ ਕਰਮ-ਕਾਂਡੀ ਮੰਤ੍ਰਾਂ ਦੇ ਉਚਾਰਨ ਅਤੇ ਉਪਾਸ਼ਨਾ ਵਿਧੀਆਂ ਦਾ ਵਿਸਤ੍ਰਿਤ ਵਰਣਨ ਹੈ। ਵੇਦਾਂ ਨੂੰ ਸਮਝਣ ਲਈ ਸ਼ਿਕਸ਼ਾ, ਕਲਪ, ਵਿਆਕਰਣ, ਨਿਰੁਕਤ, ਛੰਦ ਅਤੇ ਜੋਤਿਸ਼ ਨਾਂਵਾਂ ਵਾਲੇ ਛੇ ਸ਼ਾਸਤਰ-ਅੰਗਾਂ ਦਾ ਅਧਿਐਨ ਬਹੁਤ ਜ਼ਰੂਰੀ ਹੈ, ਫਿਰ ਵੈਦਿਕ ਦਰਸ਼ਨਾਂ ਦਾ ਗਿਆਨ ਅਤਿ ਲੋੜੀਂਦਾ ਹੈ। ਇਸ ਤਰ੍ਹਾਂ ਵਿਧੀਵਤ ਗਿਆਨ ਦੀ ਸੰਪੂਰਨਤਾ ਮਗਰੋਂ ਹੀ ਕਰਮ, ਉਪਾਸਨਾ ਦੀ ਸਫਲਤਾ ਦੁਆਰਾ ਵੇਦ-ਪਾਠੀ ਦਾ ਚਿੱਤ ਨਿਰਮਲ ਹੋਵੇਗਾ। ਬਹੁਤ ਪਹਿਲਾਂ ਤੋਂ ਹੀ ਵਾਦ-ਵਿਵਾਦ ਚੱਲ ਪਿਆ ਸੀ ਕਿ ਵੇਦ ਕਰਮ-ਪ੍ਰਧਾਨ ਹਨ ਜਾ ਗਿਆਨ-ਪ੍ਰਧਾਨ। ਜੈਮਿਨੀ ਨੇ ਵੇਦਾਂ ਨੂੰ ਕਰਮ-ਪ੍ਰਧਾਨ ਮੰਨ ਕੇ 'ਪੂਰਵ-ਮੀਮਾਂਸਾ' ਦੀ ਰਚਨਾ ਕੀਤੀ ਅਤੇ ਬਾਦਰਾਯਣ ਨੇ ਗਿਆਨ-ਪ੍ਰਧਾਨ ਸਿੱਧ ਕਰਕੇ ਉੱਤਰ ਮੀਸਾਂਸਾਂ ਦੀ ਰਚਨਾ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚੌਹਾਂ ਵੇਦਾਂ ਅਤੇ ਉਨ੍ਹਾਂ ਦੇ ਮਨੁੱਖੀ ਸਮਾਜ ਉੱਪਰ ਪ੍ਰਭਾਵਾਂ ਬਾਰੇ 'ਆਸਾ ਕੀ ਵਾਰ' ਵਿਚ ਇੰਞ ਨਿਰਣਾ ਦਿੱਤਾ ਹੈ:

*ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ॥*
*ਸਭੁ ਕੋ ਸਚਿ ਸਮਾਵੈ॥ ਰਿਗੁ ਕਹੈ ਰਹਿਆ ਭਰਪੂਰਿ॥*
*ਰਾਮ ਨਾਮੁ ਦੇਵਾ ਮਹਿ ਸੂਰੁ॥ ਨਾਇ ਲਇਐ ਪਰਾਛਤ ਜਾਹਿ॥*
*ਨਾਨਕ ਤਉ ਮੋਖੰਤਰੁ ਪਾਹਿ॥* *(ਪੰਨਾ ੪੭੦)*

ਉਕਤ ਸਲੋਕ ਦਾ ਅਧਿਐਨ ਇਕ ਵੱਖਰਾ ਵਿਸ਼ਾ ਹੈ, ਪਰ ਸਰਸਰੀ ਨਿਗਾਹ

ਮਾਰਦਿਆਂ ਹੀ ਸਾਫ ਹੋ ਆਂਵਦਾ ਹੈ ਕਿ ਸਮਾਂ ਗੁਜ਼ਰਦਿਆਂ ਲੋਕਾਂ ਦੇ ਧਾਰਮਿਕ ਅਮਲ ਵਿਚ ਛਲ-ਕਪਟ, ਜ਼ੋਰ-ਜਬਰ, ਵੈਰ-ਵਿਰੋਧ, ਜਾਦੂ-ਟੂਣੇ ਤੇ ਕੂੜ-ਕੁਸੱਤ ਦਾ ਬੋਲਬਾਲਾ ਹੋ ਚੁੱਕਾ ਸੀ। ਵੈਦਿਕ ਭਗਤੀ ਵਾਲੇ ਯੱਗ, ਹਵਨ ਅਤੇ ਮੰਤਰਾਂ ਦਾ ਉਚਾਰਨ ਕਰਮ-ਕਾਂਡ ਮਾਤਰ ਹੋ ਕੇ ਸਾਧਨ-ਰੂਪ ਹੋ ਗਿਆ ਸੀ ਤੇ ਭਗਤ ਦਾ ਧੇਅ (Target) ਸਵਰਗ ਬਣ ਗਿਆ। ਨਿਰਧਾਰਿਤ ਵਿਧੀ-ਪੂਰਵਕ ਯੱਗ ਦੀ ਸੰਪੰਨਤਾ ਇਸ਼ਟ-ਵਿਸ਼ੇਸ਼ ਦੀ ਪ੍ਰਸੰਨਤਾ ਦੁਆਰਾ 'ਭਗਤ' ਦੀ ਨਿੱਜੀ ਸੁਖ-ਸੰਪਦਾ ਵਿਚ ਵਾਧਾ ਅਤੇ ਸਵਰਗ ਪ੍ਰਾਪਤੀ ਦਾ ਉਪਾਉ ਮੰਨ ਲਈ ਗਈ ਸੀ।

ਭਗਤੀ ਦੇ ਵਿਕਾਸ ਵਿਚ ਪੁਰਾਣਾਂ, ਮਹਾਂਭਾਰਤ ਤੇ ਭਗਵਤ ਗੀਤਾ ਨੇ ਵਿਸ਼ੇਸ਼ ਭੂਮਿਕਾ ਨਿਭਾਈ ਹੈ। ਲੌਕਿਕ ਪਰੰਪਰਾਵਾਂ ਨੂੰ ਲਿਖਤੀ ਰੂਪ ਵਿਚ ਪੇਸ਼ ਕਰਕੇ ਪੁਰਾਣ-ਸਾਹਿਤ ਦੀਆਂ ਰਚਨਾਵਾਂ ਨੇ ਸ਼ਰਣਾਗਤ ਤੇ ਪ੍ਰੇਮ-ਭਾਵਾਂ ਦੀ ਸਥਾਈ ਸਥਾਪਨਾ ਕੀਤੀ ਹੈ। ਇਨ੍ਹਾਂ ਕਥਾਵਾਂ ਵਿਚਲੀਆਂ ਭਾਵਨਾਵਾਂ ਅਤੇ ਵਿਚਾਰਧਾਰਾਵਾਂ ਦਾ ਚਿਰ-ਸਥਾਈ ਪ੍ਰਭਾਵ, ਭਾਰਤੀ ਜਨ-ਜੀਵਨ ਪਰ ਅੱਜ ਵੀ ਸਪੱਸ਼ਟ ਵੇਖਿਆ ਜਾ ਸਕਦਾ ਹੈ। ਵੈਸ਼ਨਵ ਪੁਰਾਣਕਾਰਾਂ ਨੇ ਲੋਕਾਂ ਨੂੰ ਕਰਮ-ਕਾਂਡ ਅਤੇ ਗੂੜ ਗਿਆਨ ਤੋਂ ਮੋੜ ਕੇ ਨਿਰੋਲ ਵਿਸ਼ਵਾਸ ਤੇ ਪ੍ਰੇਮਾ-ਭਗਤੀ ਵੱਲ ਲਿਆਉਣ ਦਾ ਕਾਰਜ ਕੀਤਾ ਅਤੇ ਨਵਧਾ-ਭਗਤੀ ਦੇ ਸਾਰੇ ਰੂਪਾਂ ਦੀ ਵਿਆਖਿਆ ਉਨ੍ਹਾਂ ਦੀ ਰਚਨਾਵਾਂ ਵਿਚ ਵਿਸਥਾਰਪੂਰਵਕ ਹੋਈ ਹੈ। ਭਗਤੀ ਦੇ ਨੌ ਅੰਗ ਇਹ ਹਨ: ਸ੍ਰਵਣ, ਕੀਰਤਨ, ਸਮਰਣ, ਪਾਦ ਸੇਵਨ, ਪੂਜਾ-ਅਰਚਾ, ਵੰਦਨ, ਦਾਸਯ, ਸਖਯ ਅਤੇ ਆਤਮ ਨਿਵੇਦਨ।

ਸ੍ਰੀ ਗੁਰੂ ਨਾਨਕ ਦੇਵ ਜੀ ਗੁਰਮਤਿ-ਭਗਤੀ ਵਿਚ ਗਿਆਨ ਦੀ ਮਹੱਤਵ ਸਥਾਪਨਾ ਦੇ ਨਾਲ-ਨਾਲ ਪਾਰਬ੍ਰਹਮੁ-ਪਰਮੇਸਰ ਵਿਚ ਪੂਰਨ ਆਸਥਾ, ਗੁਰੂ ਪ੍ਰਤੀ ਸ਼ਰਣਾਗਤਿ ਤੇ ਸਮਰਪਣ ਅਤੇ ਉਕਤ ਦੋਹਾਂ ਦੀ ਦਇਆਲਤਾ ਤੇ ਕ੍ਰਿਪਾਲਤਾ ਪਰ ਆਸ਼੍ਰਿਤ ਹੋਣਾ ਅਵੱਸ਼ਕ ਦੱਸਿਆ ਗਿਆ ਹੈ। ਇਸ ਦੇ ਨਾਲ ਹੀ ਗੁਰਮਤਿ-ਭਗਤੀ ਵਿਚ 'ਭਗਤ' ਦੀ ਨਿਮਰਤਾ, ਨਿਰਮਲਤਾ, ਨਿਰਛਲਤਾ, ਨਿਸ਼ਕਾਮਤਾ ਅਤੇ ਪ੍ਰੇਮ-ਭਾਵਨਾ ਨੂੰ ਮੁੱਢਲੀਆਂ ਲੋੜਾਂ ਮੰਨਿਆ ਗਿਆ ਹੈ।

ਕਿਉਂਕਿ ਮੱਧਕਾਲ ਤਕ ਅੱਪੜਦਿਆਂ-ਅੱਪੜਦਿਆਂ ਪਰੰਪਰਾਗਤ 'ਭਗਤੀ' ਕੇਵਲ ਅਨੁਸ਼ਠਾਨਾਂ ਤੇ ਕਰਮ-ਕਾਂਡੀ ਮਾਇਆ-ਜਾਲ ਬਣ ਕੇ ਮੁੱਠੀ ਭਰ ਉੱਚ-ਵਰਗੀ ਘੱਟ-ਗਿਣਤੀ ਹੱਥੋਂ ਆਪਣਾ ਮੂਲਕ ਮਾਨਵ-ਕਲਿਆਣਕਾਰੀ ਮੰਤਵ ਭੁਲਾ ਕੇ, ਭੋਲੀ ਭਾਲੀ ਵਿਸ਼ਾਲ ਬਹੁ- ਗਿਣਤੀ ਲੋਕਾਈ ਦਾ ਸ਼ੋਸ਼ਣਕਾਰੀ ਪ੍ਰਬੰਧ ਹੋ ਨਿੱਬੜੀ ਸੀ, ਜੰਤਰਾਂ-ਮੰਤਰਾਂ-ਤੰਤਰਾਂ ਦਾ ਵਹਿਮ ਸਹਿਮ ਮਨੁੱਖਤਾ ਨੂੰ ਭੈਭੀਤ ਕਰ ਰਿਹਾ ਸੀ ਅਤੇ ਊਚ-ਨੀਚ, ਛੂਆ-ਛੂਤ ਅਤੇ ਸੁੱਚ-ਭਿੱਟ ਦੇ ਪਰਛਾਵਿਆਂ ਨੇ ਚਹੁੰ-ਤਰਫੀ ਹਨ੍ਹੇਰਾ ਖਿਲਾਰਿਆ ਪਿਆ ਸੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਮਤਿ ਭਗਤੀ ਦਾ ਸੰਦੇਸ਼ ਕ੍ਰਾਂਤੀਕਾਰੀ ਮਹਾਂ-ਵਿਸਫੋਟਕ ਬੁਲੰਦ ਅਵਾਜ਼ ਬਣ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਤਿ ਕਠਿਨ ਤੇ ਬਿਖੜੇ ਪੈਂਡਿਆਂ ਦੀਆਂ ਔਕੜਾਂ ਨੂੰ ਝਾਗਦਿਆਂ, ਬਹੁ-ਭਾਂਤਿਕ ਮੱਤ-ਮਤਾਂਤਰਾਂ ਦੇ ਧਰਮ-ਅਵਲੰਬੀਆਂ ਨਾਲ ਸੰਵਾਦ ਰਚਾਏ, ਗੋਸ਼ਟਾਂ ਕੀਤੀਆਂ ਅਤੇ ਵਿਚਾਰਾਂ ਦੇ ਤਰਕ-ਵਿਤਰਕਾਂ ਦੁਆਰਾ ਮਨੁੱਖ ਮਾਤਰ ਦੇ ਨਿੱਜੀ ਅਤੇ ਸਮਾਜਿਕ ਜੀਵਨ ਵਿਚ ਲੋੜੀਂਦੇ ਸੁੱਖ-ਸ਼ਾਂਤੀ ਤੇ ਕਲਿਆਣਕਾਰੀ ਸਰੋਕਾਰਾਂ ਪ੍ਰਤੀ ਲੋਕ-ਚੇਤਨਾ ਨੂੰ ਉਭਾਰਿਆ। ਉਨ੍ਹਾਂ ਵਿਪਰੀਤ ਪ੍ਰਸਥਿਤੀਆਂ ਸਾਹਵੇਂ ਸਮਝੌਤਾਵਾਦੀ ਰੁਖ਼ ਨਹੀਂ ਅਪਣਾਇਆ, ਬਲਕਿ ਜਨ-ਸਾਧਾਰਨ ਨੂੰ ਹਰ ਤਰ੍ਹਾਂ ਦੇ ਜ਼ੋਰ-ਜ਼ੁਲਮ, ਧਾਰਮਿਕ ਸ਼ੋਸ਼ਣ ਅਤੇ ਧੱਕੇਸ਼ਾਹੀ ਦੇ ਵਿਰੁੱਧ ਉੱਠ ਖਲੋਵਣ ਅਤੇ ਆਪਣੇ ਦੇਸ਼, ਸੰਸਕ੍ਰਿਤੀ ਤੇ ਸੱਭਿਆਚਾਰਿਕ ਕਦਰਾਂ-ਕੀਮਤਾਂ ਦੀ ਆਜ਼ਾਦੀ, ਅਣਖ ਤੇ ਸਵੈਮਾਣ ਦੀ ਖਾਤਿਰ ਸੰਘਰਸ਼ੀਲ ਅਗਵਾਈ ਨੂੰ ਦਾਰਸ਼ਨਿਕ ਆਧਾਰ ਪ੍ਰਦਾਨ ਕੀਤਾ। ਉਨ੍ਹਾਂ ਵੱਲੋਂ ਚਲਾਏ ਇਸ ਸੰਗਠਨਾਤਮਕ ਅੰਦੋਲਨ ਨੂੰ, ਉਤਰਾਧਿਕਾਰੀ ਗੁਰੂ-ਪਾਤਸ਼ਾਹੀਆਂ ਨੇ, ਬਹੁ-ਪੜਾਵੀ ਪਾਸਾਰ-ਪ੍ਰਚਾਰ ਰਾਹੀਂ ਹੋਰ ਬਲਵਾਨ ਤੇ ਫੈਸਲਾਕੁੰਨ ਮੰਜ਼ਿਲਾਂ ਵੱਲ ਗਤੀਸ਼ੀਲ ਰੱਖਿਆ। ਗੁਰੂ ਦੀਆਂ ਸਿੱਖ ਸੰਗਤਾਂ ਦੂਰ-ਦੁਰੇਡੇ ਦੇਸ਼ਾਂ-ਪ੍ਰਦੇਸ਼ਾਂ ਤਕ ਫੈਲ ਤੇ ਪ੍ਰਫੁਲਿਤ ਹੋ ਚੁੱਕਿਆਂ ਸਨ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਾਰਜ-ਕਾਲ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸਥਾਪਿਤ 'ਗੁਰਮਤਿ ਭਗਤੀ' ਪ੍ਰਤੀ ਵਿਸ਼ੇਸ਼-ਉਘੜਵੀਂ ਵਿਸ਼ਵਾਸਗਤ-ਪ੍ਰਪੱਕਤਾ ਅਤੇ ਤੇਜੱਸਵਤਾ ਪ੍ਰਤੱਖ ਨਜ਼ਰ ਆਣ ਲੱਗ ਪਈ ਸੀ। ਭਾਰਤੀ ਸਮਾਜ ਵਿਚਲੇ ਅਖੌਤੀ ਜਾਤ-ਪਾਤ ਬਿਰਾਦਰੀਆਂ ਵਾਲੇ ਬ੍ਰਾਹਮਣ, ਰਾਜਪੂਤ, ਵਪਾਰੀ, ਹਟਵਾਣੀਏ, ਜ਼ਿੰਮੀਦਾਰ, ਕਿਸਾਨ, ਚੌਧਰੀ, ਚਮਿਆਰ, ਤਰਖਾਣ, ਲੁਹਾਰ, ਛੀਂਬੇ, ਝੂਰ, ਨਾਈ, ਧੋਬੀ, ਦਰਜੀ ਜਾਂ ਚੰਡਾਲ, ਦੇਵੀ-ਪੂਜਕ ਜਾਂ ਸਖੀ ਸਰਵਰੀਏ, ਗੱਲ ਕੀ ਸਾਰੇ ਉੱਚੇ-ਨੀਵੇਂ ਲਲਿਤ-ਦਲਿਤ ਹਿੰਦੂ-ਮੁਸਲਮਾਨ ਤੇ ਹੋਰ ਵਰਗਾਂ ਵਿੱਚੋਂ ਆਮ ਲੋਕ ਗੁਰੂ ਜੀ ਦੇ ਉਪਦੇਸ਼ਾਂ ਅਤੇ ਉਦੇਸ਼ਾਂ ਤੋਂ ਪ੍ਰਭਾਵਿਤ ਹੋ ਕੇ ਗੁਰਮਤਿ ਭਗਤੀ ਵੱਲ ਤੀਬਰਤਾ ਨਾਲ ਆਕਰਸ਼ਿਤ ਹੁੰਦਿਆਂ ਸਿੱਖੀ ਧਾਰਨ ਕਰ ਰਹੇ ਸਨ। ਕਾਬਲ, ਕੰਧਾਰ, ਕਸ਼ਮੀਰ ਅਤੇ ਦੂਰ-ਦਰਾਜ਼ ਦੇਸ਼ਾਂ-ਪ੍ਰਦੇਸ਼ਾਂ ਤਕ ਸਿੱਖੀ ਦੀ ਲਹਿਰ ਇੰਨੀ ਵੱਧ ਫੁੱਲ ਰਹੀ ਸੀ ਕਿ 'ਦਬਿਸਤਾਨ-ਏ-ਮਜ਼ਾਹਿਬ' ਦੇ ਕਰਤਾ ਅਨੁਸਾਰ ਮੁਗ਼ਲ ਸਲਤਨਤ ਵਿਚ ਕੋਈ ਐਸਾ ਸ਼ਹਿਰ ਨਹੀਂ ਸੀ ਜਿੱਥੇ ਸਿੱਖ-ਵਸੋਂ ਨਾ ਹੋਵੇ।

ਪਰੰਪਰਾਗਤ ਭਗਤੀ ਦਾ ਸੰਪੂਰਨ ਰੂਪਾਂਤਰਨ ਹੋ ਗਿਆ! ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸੰਕਲਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਹਮ-ਖਿਆਲੀ ਮੱਤ-ਮਤਾਂਤਰਾਂ, ਵਰਨਾਂ-ਵਰਗਾਂ ਦੇ ਭਗਤ-ਬਾਣੀਕਾਰਾਂ ਨੂੰ ਸਨਮਾਨ ਯੋਗ ਸ਼ਮੂਲੀਅਤ ਨੇ ਭਾਰਤੀ ਭੂ-ਖੰਡ ਦੇ ਧਰਮ, ਦਰਸ਼ਨ, ਸੰਸਕ੍ਰਿਤੀ, ਸਮਾਜ ਤੇ ਸੱਭਿਆਚਾਰ ਨੂੰ ਨਵੀਆਂ-ਨਿਰੋਈਆਂ ਵਿਲੱਖਣ ਤੇ ਵਿਸਮਾਦੀ ਦਿਸ਼ਾਵਾਂ ਵੱਲ ਮੋੜਾ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਿਤਾੜੇ-ਪਿਛਾੜੇ ਜਾ ਚੁੱਕੇ ਲੋਕਾਂ ਦੀ ਮਾਲੀ ਹਾਲਤ ਸੁਧਾਰਨ

ਲਈ ਦਸਤਕਾਰੀ ਤੇ ਵਪਾਰਕ ਉੱਨਤੀ ਲਈ ਸਾਂਝੇ ਉਪਰਾਲੇ ਕੀਤੇ, ਕੱਟੜੇ ਤੇ ਬਜ਼ਾਰ ਬਣਵਾਏ, ਆਯਾਤ-ਨਿਰਯਾਤ ਨੂੰ ਉਤਸ਼ਾਹਿਤ ਕੀਤਾ ਅਤੇ ਨਵੇਂ ਕਸਬੇ-ਨਗਰ ਵਸਾਏ। ਗੁਰੂ ਜੀ ਨੇ ਮਨੁੱਖਤਾ ਦੀ ਸਰਵਪੱਖੀ ਉੱਨਤੀ ਲਈ ਲੋੜੀਂਦੇ ਸਰਵ-ਕਲਿਆਣਕਾਰੀ ਕਰਤੱਵਾਂ ਨੂੰ ਪ੍ਰਭੂ-ਭਗਤੀ ਦਾ ਅਨਿੱਖੜਵਾਂ ਅੰਗ ਬਣਾਉਂਦਿਆਂ "ਬ੍ਰਹਮ ਗਿਆਨੀ ਪਰਉਪਕਾਰ ਉਮਾਹਾ" ਦਾ ਨੀਤੀ ਘੋਸ਼ ਕੀਤਾ। "ਏਕੁ ਪਿਤਾ ਏਕਸ ਕੇ ਹਮ ਬਾਰਿਕ" ਅਨੁਸਾਰ ਮਨੁੱਖਤਾ ਵਿਚ ਸਾਂਝੀਵਾਲਤਾ, ਸੁਹਿਰਦਤਾ ਤੇ ਭਾਵਨਾਤਮਕ ਏਕਤਾ ਨੂੰ ਭਗਤੀ ਦੀ ਬੁਨਿਆਦ ਬਣਾਇਆ। ਉਨ੍ਹਾਂ ਵੱਲੋਂ ਦ੍ਰਿੜਾਈ ਜਾ ਰਹੀ ਗੁਰਮਤਿ-ਭਗਤੀ ਜਾਂ ਜੀਵਨ-ਜਾਚ ਦਾ ਮੰਤਵ ਦੋਵੇਂ ਮੁੱਖ ਧਰਮਾਂ ਦੇ ਅਨੁਆਈਆਂ, ਹਿੰਦੂ-ਮੁਸਲਮਾਨਾਂ ਵਿਚ ਪਰਸਪਰ ਪਿਆਰ, ਸਤਿਕਾਰ, ਸਹਿਚਾਰ, ਸਦਭਾਵਨਾ ਤੇ ਨਿਆਂ-ਜਨਕ ਸਨਮਾਨਪੂਰਣ ਸਹਿਹੋਂਦ ਦੀ ਸਥਾਪਨਾ ਕਰਨੀ ਸੀ ਜੋ ਸਾਰੇ ਦੇਸ਼-ਵਾਸੀਆਂ ਦੇ ਭਲੇ ਲਈ, ਮਨੁੱਖੀ ਮੂਲ਼ਕ-ਹੱਕਾਂ ਦੀ ਰਖਵਾਲੀ ਲਈ, ਰਾਜਸੀ ਸਥਿਰਤਾ ਲਈ, ਕੌਮੀ ਆਬਰੂ, ਅਣਖ ਵੈਭਵ ਤੇ ਖੁਸ਼ਹਾਲੀ ਲਈ ਮੁੱਢਲੀ ਜ਼ਰੂਰਤ ਹੁੰਦੀ ਹੈ। ਗੁਰਮਤਿ ਭਗਤੀ-ਮਾਰਗ ਵੱਲੋਂ ਮਨੁੱਖੀ ਚੇਤਨਾ ਦੇ ਵਿਕਾਸ-ਵਰਤਾਰੇ ਰਾਹੀਂ ਨਿਸ਼ਚੇ-ਪੂਰਵਕ ਸਮੁੱਚੇ ਜਨ-ਜੀਵਨ ਵਿਚ ਆਪਸੀ-ਮਿਲਵਰਤਨ ਵਧਿਆ ਤੇ ਇਤਿਹਾਸਿਕ ਘਟਨਾਵਾਂ ਗਵਾਹੀ ਭਰਦੀਆਂ ਹਨ ਕਿ ਬਾਦਸ਼ਾਹ ਬਾਬਰ, ਹਿਮਾਯੂੰ ਤੇ ਅਕਬਰ ਦੇ ਸ਼ਾਸਨ-ਕਾਲ ਵਿਚ ਧਰਮਾਂ ਦਾ ਉਦਾਰੀਕਰਨ ਸੰਭਵ ਹੋਇਆ।

ਵਿਦਵਾਨ ਬ੍ਰਾਹਮਣ ਭੱਟ ਕਲ੍ਹਸਹਾਰ ਜੀ ਵੇਦਾਂ ਸ਼ਾਸਤਰਾਂ ਤੇ ਸਿਮ੍ਰਿਤੀਆਂ ਪਰ ਆਧਾਰਿਤ ਪਰੰਪਰਾਗਤ ਭਗਤੀ ਦੀਆਂ ਵਿਭਿੰਨਤਾਵਾਂ ਦੇ ਪਰਿਣਾਮਾਂ ਵਜੋਂ ਉਸਰੇ ਤੇ ਸਥਾਪਿਤ ਹੋ ਚੁੱਕੇ ਖੰਡਿਤ ਸਮਾਜ ਦੀਆਂ ਊਣਤਾਈਆਂ, ਕਮਜ਼ੋਰੀਆਂ ਤੇ ਦੁਰਬਲਤਾਵਾਂ ਨੂੰ ਭਲੀ ਪਰਕਾਰ ਜਾਣਦੇ ਸਨ ਅਤੇ ਚਿੰਤਾਤੁਰ ਹੋਏ ਨਿਰਾਸ਼ਾਜਨਕ ਪ੍ਰਸਥਿਤੀਆਂ ਤੋਂ ਨਿਜਾਤ ਪਾਉਣ ਦੇ ਸਾਧਨਾਂ-ਵਸੀਲਿਆਂ ਦੀ ਖੋਜ ਵਿਚ ਕਈ ਵਰ੍ਹਿਆਂ ਤੋਂ ਭਟਕ ਰਹੇ ਸਨ। ਜਦੋਂ ਉਨ੍ਹਾਂ ਗੁਰੂ-ਦਰਬਾਰ ਵਿਚ ਸੰਗਤਾਂ-ਪੰਗਤਾਂ ਦੀ ਬਰਾਬਰਤਾ, ਸਨਮਾਨਤਾ ਤੇ ਪਰਸਪਰ ਪ੍ਰੇਮ-ਮਈ ਸਾਂਝੀਵਾਲਤਾ ਅੱਖੀਂ ਡਿੱਠੀ ਅਤੇ ਸਤਿਗੁਰਾਂ ਵੱਲੋਂ "ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ" ਆਪਣੇ ਕੰਨੀਂ ਸੁਣਿਆ ਤਾਂ ਉਨ੍ਹਾਂ ਦੇ ਕਪਾਟ ਖੁੱਲ੍ਹ ਗਏ। ਉਨ੍ਹਾਂ ਮਨੁੱਖੀ ਸਮਾਜਿਕ ਤੇ ਭਾਈਚਾਰਕ ਰਿਸ਼ਤਿਆਂ ਦੀ ਕਾਇਆ ਕਲਪ ਹੁੰਦੀ ਤੱਕੀ, ਭਗਤੀ ਦੇ ਅੰਗ-ਸੰਗ ਸ਼ਕਤੀ ਦਾ ਜਾਗਰਣ, ਆਤਮ-ਵਿਸ਼ਵਾਸ, ਸ੍ਵੈਮਾਣ ਤੇ ਆਤਮ-ਨਿਰਭਰਤਾ ਸਿਰਜ ਰਿਹਾ ਸੀ, ਆਤਮਾ-ਪਰਮਾਤਮਾ ਦੀ ਲਿਵ ਦੇ ਅਨੁਭਵ ਵਿੱਚੋਂ ਉਗਮਿਆ ਬ੍ਰਹਮਗਿਆਨ ਨਿੱਜ ਦੀ ਸੰਤੁਸ਼ਟੀ ਅਤੇ ਪ੍ਰਾਣੀ-ਮਾਤਰ ਪ੍ਰਤੀ 'ਸਰਬੱਤ ਦੇ ਭਲੇ' ਵਾਸਤੇ ਚਾਉ ਉਮਾਹੁ ਜਗਾ ਰਿਹਾ ਸੀ। ਸਤਿਗੁਰੂ ਜੀ ਦੇ ਦਰਸ਼ਨ-ਉਪਦੇਸ਼ ਸਦਕਾ ਉਨ੍ਹਾਂ ਦੀ ਅੰਤਰ-ਆਤਮਾ ਪ੍ਰਕਾਸ਼ਿਤ ਹੋ

ਗਈ, ਉਨ੍ਹਾਂ ਧਰਮ ਅਤੇ ਭਗਤੀ ਦੇ ਅਸਲ ਮੂਲਕ ਸੰਕਲਪਾਂ ਨੂੰ ਜਾਣ ਲਿਆ, ਉਨ੍ਹਾਂ ਪਾਰਬ੍ਰਹਮ ਨਾਲ ਜੁੜਨ ਦਾ ਮਤਲਬ, ਆਪੂੰ ਨਿਰਭਉ-ਨਿਰਵੈਰ ਹੋ ਕੇ ਪੂਰੀ ਮਨੁੱਖਤਾ ਨੂੰ ਜ਼ੋਰ-ਜ਼ੁਲਮ ਢਾਹੁੰਦੇ ਜਰਵਾਣਿਆਂ ਤੋਂ ਭੈ-ਮੁਕਤ ਕਰਦਿਆਂ ਪਰਮੇਸ਼ਰੀ ਰਾਜ ਸਥਾਪਿਤ ਕਰਨ ਦੇ ਉਪਰਾਲਿਆਂ ਵਿਚ ਜੁੱਟ ਜਾਣ ਦੀ, ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਲਾਈ ਵਿਚਾਰਧਾਰਾ ਦੇ ਅਮਲ ਨੂੰ ਨਿਰੰਤਰ ਜਾਰੀ ਰੱਖਣ ਵਾਲੇ, 'ਧਰਮ ਧੁਜਾ' ਜਾਂ ਝੰਡਾ-ਬਰਦਾਰੀ ਦੇ ਰੂਪ ਵਿਚ ਪਹਿਚਾਣ ਲਿਆ। ਭੱਟ ਸਾਹਿਬਾਨ ਨੇ ਸਤਿਗੁਰੂ ਜੀ ਦੇ ਐਨ ਨੇੜੇ, ਚਰਨ-ਸ਼ਰਨ ਵਿਚ ਬੈਠ ਕੇ ਤਤ ਜਗਿਆਸਾ, ਬ੍ਰਹਮ ਦੇ ਸਰੂਪ, ਜੀਵ ਜਗਤ ਅਤੇ ਮੋਕਸ਼ ਦੇ ਭੇਦਾਂ ਸਬੰਧੀ ਬਿਬੇਕ-ਬੁਧਿ ਪ੍ਰਾਪਤੀ ਮਗਰੋਂ ਗਵਾਹੀਨਾਮਾ ਲਿਖਿਆ:

*ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ॥*
*ਗੁਰੁ ਪੂਰਾ ਪਾਯਉ ਬਡ ਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ॥*
*ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ਯ੍ਯ ਸਹਾਰੁ ਤੋਹਿ ਜਸੁ ਬਕਤਾ॥*
*ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ॥੬॥*
*(ਪੰਨਾ ੧੪੦੭)*

ਪਾਰਬ੍ਰਹਮ-ਪਰਮੇਸ਼ਰੀ ਰਾਜ ਦੀ ਸਥਾਪਤੀ ਹੀ ਪਰਮ-ਪਿਤਾ ਵਾਹਿਗੁਰੂ ਦੀ 'ਭਗਤੀ' ਹੈ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਅਕਤੀਤਵ ਅਤੇ ਭਗਤੀ ਦੇ ਬਹੁ-ਪਰਤੀ ਦ੍ਰਿਸ਼ਟੀਕੋਣਾਂ ਨੂੰ ਆਪਣੀ ਪਿਛੋਕੜਲੀ ਪੌਰਾਣਿਕ ਸ਼ੈਲੀ ਵਿਚ ਸਵਈਆਂ ਰਾਹੀਂ ਪ੍ਰਸਤੁਤ ਕੀਤਾ ਹੈ:

*ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ॥*
*ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ॥*
*ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ॥*
*ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥ (ਪੰਨਾ ੧੪੦੭)*

ਗੁਰੂ ਨਾਨਕ ਸਾਹਿਬ ਦਾ ਗੁਰੂ "ਅਪਰੰਪਰ ਪਾਰਬ੍ਰਹਮੁ ਪਰਮੇਸਰੁ" ਸੀ। ਗੁਰੂ ਨਾਨਕ ਭਗਤੀ-ਪਰੰਪਰਾ ਦੇ ਪਰਵਰਤੀ ਗੁਰੂ ਸਾਹਿਬਾਨ ਤੇ ਸਿੱਖਾਂ ਦਾ ਇਸ਼ਟ-ਦੇਵ ਵੀ ਪਾਰਬ੍ਰਹਮ-ਪਰਮੇਸਰ ਹੈ। ਭੱਟ ਬਾਣੀਕਾਰ 'ਗੁਰਮਤਿ-ਭਗਤੀ' ਦੇ ਇਸ ਮੁੱਢਲੇ ਸਿਧਾਂਤ ਤੋਂ ਭਲੀ ਪ੍ਰਕਾਰ ਜਾਣੂ ਹੁੰਦਿਆਂ, ਉਹ ਵੀ 'ਪਾਰਬ੍ਰਹਮੁ' ਦੇ ਉਪਾਸਕ ਬਣੇ ਜਿਵੇਂ ਦੂਸਰੇ ਭਗਤ-ਬਾਣੀਕਾਰ ਪਰੰਪਰਾਗਤ ਪੱਧਤੀਆਂ ਨੂੰ ਛੱਡ ਕੇ ਨਿਰਗੁਣ-ਨਿਰੰਕਾਰ ਵੱਲ ਮੁੜੇ ਸਨ। ਭੱਟ ਬਾਣੀਕਾਰਾਂ ਨੇ ਸਿੱਖ ਗੁਰੂ ਸਾਹਿਬਾਨ ਦੇ ਵਿਅਕਤੀਤਵ ਅਤੇ ਕਾਰਜਸ਼ੈਲੀ ਵਿਚ ਭਗਤੀ ਦੇ ਮੂਲਕ ਤੱਤਵਾਂ ਦੀ ਪੂਰਤੀ ਦਾ ਸਿਖਰ ਅਤੇ ਪਰਮੇਸ਼ਵਰੀ ਸਕਰੀਅਤਾ ਦੇ ਸਾਖਿਆਤਕਾਰ ਨੂੰ ਪਛਾਣ ਲਿਆ ਸੀ। ਕਿਸੇ ਵੀ ਕਠਿਨ ਪ੍ਰਕਾਰਜ ਦੀ ਸਫਲਤਾ ਖਾਤਿਰ ਢੁਕਵਾਂ/ਸ਼ਕਤੀਵਾਨ ਰੋਲ ਮਾਡਲ, ਰਾਹ-

ਦਿਸੇਰਾ, ਜਥੇਦਾਰ ਜਾਂ ਸੁਯੋਗ ਅਧਿਕਾਰ-ਸੰਪਨ ਆਗੂ ਪ੍ਰਤਿ ਨਿਸ਼ਚਿਤ ਪ੍ਰਤਿਬੱਧਤਾ ਦਾ ਵੱਡਾ ਸਹਾਇਕ ਹੋਣਾ ਇਕ ਮਨੋਵਿਗਿਆਨਕ ਤੇ ਵਿਵਹਾਰਿਕ ਸਿਧਾਂਤ ਹੈ, ਜਿਸ ਨੂੰ ਭੱਟ ਸਾਹਿਬਾਨ ਨੇ ਗੁਰੂ-ਉਪਮਾ ਰਾਹੀਂ ਬਾਖੂਬੀ ਉਘਾੜਿਆ ਹੈ। ਉਨ੍ਹਾਂ "ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ" ਵਾਲੇ ਪਰਮੇਸ਼ਵਰੀ ਗੁਰੂ-ਤੱਤ੍ਵ ਜਾਂ ਕਰਤਾਰੀ ਮਾਧਿਅਮ ਦੀ ਉਪਮਾ ਕੀਤੀ ਹੈ (ਵਿਅਕਤੀਗਤ ਪੂਜਾ ਦੀ ਨਹੀਂ) ਅਤੇ ਇਹ ਕਾਵਿ ਸ਼ੈਲੀ ਨਾਇਕ ਅਨੁਸਰਣ ਰੂਪ ਵਿਚ ਬਲਵਾਨ ਤੇ ਸਮਰਥ ਪ੍ਰੇਰਕ-ਬਾਣੀ ਹੈ। ਭੱਟ ਮਹਾਂ ਪੁਰਸ਼ਾਂ ਨੇ ਭਗਤੀ ਦੇ ਬਹੁ-ਪੜਾਵੀ ਵਿਕਾਸ ਵਿੱਚੋਂ ਲੰਘ ਕੇ 'ਭਗਤ' ਦੀ ਅੰਤਮ ਸ਼੍ਰੇਸ਼ਠਤਮ ਹੋਣੀ ਦੇ ਦਰਸ਼ਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜ਼ਾਹਰਾ-ਜ਼ਹੂਰ ਵਿੱਚੋਂ ਦੀ ਕੀਤੇ ਅਤੇ ਉਨ੍ਹਾਂ ਆਪਣੇ ਆਤਮਕ ਅਨੁਭਵ-ਪ੍ਰਕਾਸ਼ ਦੀ ਅਭਿਵਿਅੰਜਨਾ ਨੂੰ ਆਪਣੀ ਰਚਨਾਵਾਂ ਵਿਚ ਮੂਰਤੀਮਾਨ ਕੀਤਾ। ਜੀਵਨ-ਮੁਕਤਿ ਬ੍ਰਹਮਗਿਆਨੀ 'ਭਗਤ' ਦੇ ਮਨੁੱਖਾਂ ਜੀਵਨ ਦੀਆਂ ਉੱਚਤਮ ਸੰਭਵ ਪ੍ਰਾਪਤੀਆਂ (ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ਜਾਂ ਰਾਮ ਕਬੀਰਾ ਏਕ ਭਏ ਹੈ: ਆਦਿਕ) ਨੂੰ ਪ੍ਰਗਟਾਉਂਦੇ ਭੱਟਾਂ ਦੇ ਸਵਈਏ, ਦੂਸਰੇ ਜਗਿਆਸੂ ਗੁਰਮੁਖਾਂ ਵਾਸਤੇ ਉੱਦੀਪਨ ਚਾਉ-ਉਮਾਹੁ ਭਰੇ ਸਵੈ-ਸੰਬੋਧਨ ਨੂੰ ਜਾਗ੍ਰਿਤ ਕਰਨ ਹਿੱਤ ਸਮਰੱਥ ਜੁਗਤ ਹੈ ਅਤੇ ਮਨੁੱਖੀ ਸ਼ਖ਼ਸੀਅਤ ਦੀ ਕਾਇਆ ਕਲਪ, ਰੂਪਾਂਤਰਨ ਜਾਂ ਪੁਨਰ-ਸਿਰਜਣਾ ਕਰਦੀ ਇਸ ਵਿਧਾ ਨੂੰ ਉਜਾਗਰ ਤੇ ਸਥਾਪਿਤ ਕਰਨ ਹਿੱਤ ਗੁਰੂ ਪਾਤਸ਼ਾਹ ਨੇ ਇਨ੍ਹਾਂ ਨੂੰ ਗੁਰਬਾਣੀ ਵਿਚ ਸਤਿਕਾਰਯੋਗ ਸ਼ਮੂਲੀਅਤ ਬਖਸ਼ੀ ਹੈ।

■

## ਬੁਤਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਜਸਪਾਲ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੦ ਫਰਵਰੀ, ੨੦੧੬ ਨੂੰ ਗੁਰਦੁਆਰਾ ਪਾਤਸ਼ਾਹੀ ਛੇਵੀਂ, ਬੁਤਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਤਿਨਾਮ ਸਰਬ ਕਲਿਆਣ ਟ੍ਰੱਸਟ, ਚੰਡੀਗੜ੍ਹ ਦੇ ਸਹਿਯੋਗ ਦੁਆਰਾ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਜਿਸ ਤਹਿਤ ੧੨੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਹੁਪੱਖੀ ਦੇਣ

*-ਸ. ਸੁਰਿੰਦਰ ਸਿੰਘ ਨਿਮਾਣਾ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸਮੁੱਚਾ ਜੀਵਨ ਹੀ ਦੇਸ਼, ਕੌਮ ਤੇ ਮਨੁੱਖਤਾ ਦੇ ਵੱਡੇ ਹਿੱਤਾਂ ਜਾਂ ਕਲਿਆਣ ਹਿੱਤ ਕੀਤੀਆਂ ਅਣਗਿਣਤ ਤੇ ਅਦੁੱਤੀ ਕੁਰਬਾਨੀਆਂ ਨਾਲ ਭਰਪੂਰ ਹੈ। ਆਪ ਜੀ ਆਪਣੇ ਯੁੱਗ ਦੀ ਇਕ ਸਰਬਸਾਂਝੀ ਤੇ ਅਦੁੱਤੀ ਸ਼ਖ਼ਸੀਅਤ ਸਨ। ਕਸ਼ਮੀਰ ਦੇ ਕੱਟੜ ਹਠ ਧਰਮੀ ਤਤਕਾਲੀ ਮੁਗ਼ਲ ਰਾਜ ਦੇ ਸਤਾਏ ਤੇ ਖ਼ੌਫ਼ਜ਼ਦਾ ਬ੍ਰਾਹਮਣਾਂ ਦੇ ਵਫਦ ਦਾ ਸਿਰਫ ਤੇ ਸਿਰਫ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਪਾਸ ਪੁਕਾਰ ਲੈ ਕੇ ਆਉਣਾ ਤੇ ਉਨ੍ਹਾਂ ਨੂੰ ਆਪਣਾ ਦੁੱਖ ਦੱਸਣਾ ਗੁਰੂ ਸਾਹਿਬ ਦੀ ਵਿਲੱਖਣ ਸਰਬਸਾਂਝੀ ਸ਼ਖ਼ਸੀਅਤ ਦਾ ਪ੍ਰਤੱਖ ਪ੍ਰਮਾਣ ਹੈ। ਕਿਸੇ ਦੂਸਰੇ ਧਰਮ ਦੇ ਦੁਖੀ ਲੋਕਾਂ ਦੇ ਵਾਸਤੇ ਸੀਸ ਦੇ ਦੇਣਾ ਤੇ ਜ਼ਿੰਦਗੀ ਵਾਰ ਦੇਣਾ ਇਹ ਸੰਸਾਰ ਭਰ ਦੇ ਇਤਿਹਾਸ ਵਿਚ ਸਿਰਫ ਤੇ ਸਿਰਫ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੀ ਹਿੱਸੇ ਆਇਆ ਹੈ। ਬਾਲ ਸ੍ਰੀ ਗੋਬਿੰਦ ਰਾਇ ਜੀ ਦਾ ਗੁਰੂ ਪਿਤਾ ਨੂੰ ਖ਼ੁਦ, ਬ੍ਰਾਹਮਣਾਂ ਦੇ ਦਰਦ 'ਚ ਪਸੀਜ ਕੇ ਬਾਲ-ਆਯੂ 'ਚ ਸਮੇਂ ਦੇ ਬਾਦਸ਼ਾਹ ਨੂੰ ਸਮਝਾਉਣ ਵਾਸਤੇ ਭਾਵ ਕਿ ਜ਼ਿੰਦਗੀ ਕੁਰਬਾਨ ਕਰ ਦੇਣ ਵਾਸਤੇ ਦਿੱਲੀ ਨੂੰ ਤੋਰਨਾ ਵੀ ਦੁਨੀਆ ਭਰ 'ਚ ਬੇਮਿਸਾਲ ਤੇ ਹਰ ਸੰਵੇਦਨਸ਼ੀਲ ਹਿਰਦੇ ਵਿਚ ਹੈਰਾਨੀ ਤੇ ਵਿਸਮਾਦ ਉਪਜਾਉਣ ਵਾਲਾ ਕਾਰਨਾਮਾ ਹੈ। ਵਕਤ ਦਾ ਕੱਟੜ ਹਠਧਰਮੀ ਬਾਦਸ਼ਾਹ ਆਪਣੀ ਪਰਜਾ ਵਿਰੋਧੀ ਕੁਨੀਤੀ ਤੋਂ ਮੋੜਿਆ ਨਾ ਜਾ ਸਕਿਆ। ਬਾਦਸ਼ਾਹ ਔਰੰਗਜ਼ੇਬ ਦੇ ਆਦੇਸ਼-ਨਿਰਦੇਸ਼ 'ਤੇ ਗੁਰੂ ਜੀ ਦੇ ਨਾਲ ਗਏ ਨਾਮਵਰ ਤੇ ਸੂਝਵਾਨ ਗੁਰਸਿੱਖਾਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੂੰ ਰੌਂਗਟੇ ਖੜ੍ਹੇ ਕਰ ਦੇਣ ਵਾਲੇ ਤਸੀਹੇ ਦਿੰਦਿਆਂ ਗੁਰੂ ਜੀ ਦੀਆਂ ਅੱਖਾਂ ਸਾਹਮਣੇ ਸ਼ਹੀਦ ਕੀਤਾ। ਇਸ ਪਿੱਛੇ ਮੁੱਖ ਤੌਰ 'ਤੇ ਹਕੂਮਤ ਦੀ ਇਹ ਸੋਚ ਕੰਮ ਕਰ ਰਹੀ ਸੀ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਖ਼ੌਫ਼ਜ਼ਦਾ ਕਰ ਕੇ ਉਨ੍ਹਾਂ ਦੇ ਦੁਖੀ ਲੋਕਾਂ ਦੇ ਨਾਲ ਖੜ੍ਹਨ ਦੇ ਦ੍ਰਿੜ੍ਹ ਇਰਾਦੇ ਤੋਂ ਥਿੜਕਾਇਆ ਜਾਵੇ ਜਿਸ ਵਿਚ ਹਕੂਮਤ ਦੀ ਨਾਸਮਝੀ ਤੇ ਸਿੱਖੀ ਸਿਧਾਂਤਾਂ ਤੋਂ ਅਗਿਆਨਤਾ ਸਾਫ ਝਲਕਦੀ ਹੈ। ਇਸ ਪ੍ਰਕਾਰ ਗੁਰੂ ਜੀ ਨੇ ਹਿੰਦੁਸਤਾਨ ਦੀ ਪੀੜਿਤ ਲੋਕਾਈ ਅੰਦਰ ਆਪਣੇ ਤਿੰਨ ਚੋਣਵੇਂ ਸਿੱਖਾਂ ਦੀ ਤੇ ਆਪਣੀ ਕੁਰਬਾਨੀ ਦੇ ਕੇ ਇਕ ਤਰ੍ਹਾਂ ਨਾਲ ਜਿੱਥੇ ਪੀੜਿਤ ਧਿਰ ਪ੍ਰਤੀ ਆਪਣੀ ਵਚਨਬਧਤਾ ਦਰਸਾਈ, ਉੱਥੇ ਉਸ ਪੀੜਿਤ ਧਿਰ ਨੂੰ ਇਕ ਹੱਦ ਤਕ ਮਾਨਸਿਕ ਤੇ

**ਮੁੱਖ ਸੰਚਾਲਕ, ਐਵਰਗ੍ਰੀਨ ਸਾਇੰਸ ਐਂਡ ਸਪੋਰਟਸ ਸਕੂਲ, ਅੱਚਲ ਸਾਹਿਬ (ਚਾਹਲ ਕਲਾਂ) ਤਹਿ: ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੭੨੨-੩੫੧੧੧*

ਆਤਮਿਕ ਪੱਧਰ 'ਤੇ ਧਰਵਾਸ ਤੇ ਤਸੱਲੀ ਵੀ ਦਿੱਤੀ। ਇਨ੍ਹਾਂ ਸ਼ਹੀਦੀਆਂ ਨਾਲ ਸਿੱਖੀ ਲਹਿਰ 'ਚ ਅਥਾਹ ਜ਼ੋਰ ਆਇਆ ਤੇ ਸ੍ਰੀ ਗੁਰੂ ਗੋਬਿੰਦ ਰਾਇ ਜੀ ਦੀ ਅਗਵਾਈ 'ਚ ਸਿੱਖ ਲਹਿਰ ਜ਼ੋਰ ਪਕੜਨ ਲੱਗੀ। ਦਸਵੇਂ ਗੁਰੂ ਜੀ ਨੇ 'ਬਚਿਤ੍ਰ ਨਾਟਕ' 'ਚ ਪਿਤਾ ਗੁਰੂ ਜੀ ਦੀ ਸ਼ਹਾਦਤ ਸਬੰਧੀ ਬਾਕਮਾਲ ਕਥਨ ਦਰਜ ਕੀਤੇ ਹਨ। ਇਕ ਕਥਨ ਲੋਕਾਈ 'ਚ ਇਸ ਸ਼ਹਾਦਤ ਦੇ ਪ੍ਰਭਾਵ ਨੂੰ ਦਰਸਾਉਂਦਾ ਹੈ:

*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਜਨਮ ੧੬੨੧ ਈ: ਨੂੰ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗ੍ਰਿਹ ਵਿਖੇ ਮਾਤਾ ਨਾਨਕੀ ਜੀ ਦੀ ਕੁੱਖੋਂ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਇਸ ਅਸਥਾਨ ਨੂੰ ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਕਰਕੇ ਜਾਣਿਆ ਜਾਂਦਾ ਹੈ। ਜੋ ਕਿ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਨੇੜੇ ਹੀ ਪੈਂਦਾ ਹੈ। ਗੁਰੂ ਜੀ ਦਾ ਪਹਿਲਾ ਨਾਮ ਤਿਆਗ ਮੱਲ ਸੀ। ਇਹ ਉਹ ਸਮਾਂ ਸੀ ਜਦੋਂ ਸਮੇਂ ਦੀ ਹਕੂਮਤ ਸਿੱਖ ਲਹਿਰ ਨੂੰ ਦਬਾ ਰਹੀ ਸੀ। ਇਸ ਸਬੰਧੀ ਜਾਲਮ ਹਕੂਮਤ ਵਿਰੁੱਧ ਹੋਈ ਇਕ ਲੜਾਈ 'ਚ ਹਿੱਸਾ ਲੈਂਦਿਆਂ ਸ੍ਰੀ ਤਿਆਗ ਮੱਲ ਜੀ ਨੇ ਤੇਗ ਦੇ ਐਸੇ ਜੌਹਰ ਵਿਖਾਏ ਕਿ ਗੁਰੂ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੇਖ ਕੇ ਗਦ ਗਦ ਹੋ ਉੱਠੇ ਤੇ ਵਿਸਮਾਦ 'ਚ ਉਨ੍ਹਾਂ ਆਪਣੇ ਪੁੱਤਰ ਦਾ ਨਾਮ 'ਤਿਆਗ ਮੱਲ' ਤੋਂ 'ਤੇਗ ਬਹਾਦਰ' ਕਰ ਦਿੱਤਾ।

ਸ੍ਰੀ (ਗੁਰੂ) ਤੇਗ ਬਹਾਦਰ ਜੀ ਦਾ ਵਿਆਹ (ਮਹਾਨ ਕੋਸ਼ ਅਨੁਸਾਰ) ੧੫ ਅੱਸੂ ਸੰਮਤ ੧੬੮੯ (੧੬੩੨ ਈ:) ਨੂੰ ਸ੍ਰੀ ਲਾਲ ਚੰਦ ਜੀ ਦੀ ਸਪੁੱਤਰੀ ਸ੍ਰੀ ਗੁਜਰੀ ਜੀ ਨਾਲ ਕਰਤਾਰਪੁਰ (ਜਲੰਧਰ) ਵਿਖੇ ਹੋਇਆ। ਆਪ ਨੇ ਚੇਤ ਸੁਦੀ ੧੪ ਸੰਮਤ ੧੭੨੨ (੨੦ ਮਾਰਚ, ੧੬੬੫ ਈ:) ਨੂੰ ਗੁਰਿਆਈ ਪ੍ਰਾਪਤ ਕਰ ਕੇ ਅਨੰਤ ਜੀਵਾਂ ਨੂੰ ਸੁਮਾਰਗ ਪਾਇਆ। ਪ੍ਰਚਾਰ ਲਈ ਜੰਗਲ (ਮਾਲਵਾ) ਪੁਆਧ, ਬਾਂਗਰ, ਪੂਰਵ, ਬਿਹਾਰ, ਬੰਗਾਲ ਵਿਚ ਵਿਚਰ ਕੇ ਸੱਚਾ ਧਰਮ ਦ੍ਰਿੜ੍ਹਾਇਆ। ਆਪ ਦੀ ਬਾਣੀ ਪ੍ਰੇਮ ਤੇ ਵੈਰਾਗਮਈ ਹੈ। ਸਤਲੁਜ ਦੇ ਕਿਨਾਰੇ ਪਹਾੜੀ ਰਾਜਿਆਂ ਤੋਂ ਜ਼ਮੀਨ ਖਰੀਦ ਕੇ ਅਨੰਦਪੁਰ ਨਗਰ ਵਸਾਇਆ, ਜੋ ਖਾਲਸੇ ਦੀ ਵਾਸੀ ਹੈ।

ਭਾਰਤ ਦਾ ਜ਼ੁਲਮ ਦੂਰ ਕਰਨ ਅਰ ਧਰਮ ਦਾ ਬੀਜ ਰੱਖਣ ਲਈ ਆਪ ਨੇ ੧੬੭੫ ਈ: ਨੂੰ ਸ਼ਹੀਦੀ ਪ੍ਰਾਪਤ ਕੀਤੀ। ਦਸਮੇਸ਼ ਪਿਤਾ ਜੀ 'ਬਚਿਤ੍ਰ ਨਾਟਕ' ਵਿਚ ਲਿਖਦੇ ਹਨ:

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥*

ਨੌਵੇਂ ਸਤਿਗੁਰੂ ਜੀ ਦੇ ਸ਼ਹੀਦੀ ਅਸਥਾਨ ਦਾ ਨਾਮ "ਸੀਸ ਗੰਜ" ਹੈ ਜੋ ਦਿੱਲੀ

ਦੇ ਚਾਂਦਨੀ ਚੌਂਕ ਵਿਚ ਵਿਦਯਮਾਨ ਹੈ ਅਤੇ ਦੇਹ ਦੇ ਸਸਕਾਰ ਦੀ ਥਾਂ ਦਾ ਨਾਮ "ਰਕਾਬ ਗੰਜ" ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਿੱਥੇ ਆਪਣੇ ਗੁਰਿਆਈ-ਕਾਲ ਦੌਰਾਨ ਪਹਿਲਾਂ ਉਪਲਬਧ ਪਾਵਨ ਗੁਰਬਾਣੀ ਦਾ ਸਿੱਖ ਸੰਗਤਾਂ ਤੇ ਸਮੁੱਚੇ ਦੇਸ਼ ਦੀ ਲੋਕਾਈ 'ਚ ਵੱਧ ਤੋਂ ਵੱਧ ਪਾਸਾਰ ਕੀਤਾ, ਉੱਥੇ ਆਪ ਨੇ ਆਪਣੇ ਮੁਖਾਰਬਿੰਦ ਤੋਂ ਪਾਵਨ ਬਾਣੀ ਉਚਾਰ ਕੇ ਗੁਰਬਾਣੀ ਦੇ ਅਗੰਮੀ ਖ਼ਜ਼ਾਨੇ ਨੂੰ ਮਾਲਾ-ਮਾਲ ਕੀਤਾ। ਆਪ ਦੀ ਪਾਵਨ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਆਪਣੀ ਨਿਗਰਾਨੀ ਹੇਠ ਦਰਜ ਕਰਵਾਇਆ। ਇਹ ਬਾਣੀ ਵੱਖ-ਵੱਖ ਰਾਗਾਂ 'ਚ ਅੰਕਿਤ ਕੀਤੇ ਗਏ ਸ਼ਬਦਾਂ ਦੇ ਰੂਪ 'ਚ ਹੈ। ਇਸ ਦੇ ਇਲਾਵਾ ਗੁਰੂ ਜੀ ਨੇ ਕੁਝ ਬਾਣੀ ਸਲੋਕਾਂ ਦੇ ਰੂਪ 'ਚ ਉਚਾਰਨ ਕੀਤੀ ਜੋ ਨੌਵੇਂ ਮਹੱਲੇ ਦੇ ਸਲੋਕਾਂ ਦੇ ਰੂਪ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਮੁਕਤ ਬਾਣੀ ਦੇ ਅੰਤਲੇ ਹਿੱਸੇ 'ਚ ਦਰਜ ਹੈ। ਰਾਗਬੱਧ ਬਾਣੀ 'ਚ ਆਪ ਨੇ ਜੈਜਾਵੰਤੀ ਰਾਗ ਉਪਯੋਗ 'ਚ ਲਿਆਂਦਾ ਜੋ ਆਪ ਦੀ ਮੌਲਿਕ ਦੇਣ ਕਹੀ ਜਾ ਸਕਦੀ ਹੈ। ਜੈਜਾਵੰਤੀ ਰਾਗ ਨੂੰ ਵਿਸ਼ੇਸ਼ ਤੌਰ 'ਤੇ ਤੇਜੱਸਵੀ ਰਾਗ ਸਵੀਕਾਰਿਆ ਗਿਆ ਹੈ ਜਿਸ ਨੂੰ ਨਿਮਨ ਪਾਵਨ ਤੁਕਾਂ ਚੋਂ ਪ੍ਰਤੀਬਿੰਬਤ ਹੁੰਦਾ ਵੇਖਿਆ ਮਹਿਸੂਸਿਆ ਜਾ ਸਕਦਾ ਹੈ:

*ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥*
*ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥* *(ਪੰਨਾ ੧੩੫੨)*

ਇਸ ਸਮੁੱਚੀ ਬਾਣੀ ਵਿਚ ਵੈਰਾਗ ਦਾ ਤੱਤ ਬੜਾ ਭਰਪੂਰ ਹੈ ਜੋ ਕਿ ਸ਼ੁੱਧ ਰੂਹਾਨੀ ਪ੍ਰਕਿਰਤੀ ਵਾਲਾ ਹੈ। ਇਹ ਸੰਸਾਰ ਨਾਲੋਂ ਤੋੜ-ਵਿਛੋੜਾ ਨਹੀਂ ਕਰਾਉਂਦਾ ਅਤੇ ਸਾਨੂੰ ਆਪਣੇ ਜ਼ਿੰਮੇ ਲਗਦੇ ਫਰਜ਼ਾਂ ਦੀ ਪੂਰਤੀ ਤੋਂ ਮੂੰਹ ਨਹੀਂ ਭਵਾਉਣ ਦਿੰਦਾ। ਸਗੋਂ ਇਹ ਵੈਰਾਗ ਇਨ੍ਹਾਂ ਫਰਜ਼ਾਂ ਦੀ ਸ਼ਾਨਦਾਰ ਪੂਰਤੀ ਕਰਨ ਲਈ ਪ੍ਰੇਰਨਾ ਦਿੰਦਾ ਹੈ। ਇਹ ਸਾਡਾ ਜੀਵਨ-ਮਾਰਗ ਰੁਸ਼ਨਾਉਂਦਾ ਹੈ ਕਿ ਦੁੱਖ ਅਤੇ ਸੁਖ ਦੋਨੋਂ ਇਨਸਾਨੀ ਜੀਵਨ ਦਾ ਅਨਿੱਖੜ ਹਿੱਸਾ ਹਨ। ਅਸੀਂ ਸੁਖ-ਸੁਵਿਧਾਵਾਂ ਦੇ ਬਹੁਤ ਜ਼ਿਆਦਾ ਇੱਛਾਵਾਨ ਨਹੀਂ ਬਣਨਾ। ਦੁੱਖ ਦੀ ਸਥਿਤੀ 'ਚ ਅਡੋਲ ਰਹਿਣ ਦੀ ਜ਼ਰੂਰਤ ਹੈ। ਦਰਅਸਲ ਮਨੁੱਖ ਨੂੰ ਸੱਚੇ ਗਿਆਨ ਦੀ ਸੇਧ 'ਚ ਮਨ ਨੂੰ ਡੋਲਣ ਤੋਂ ਬਚਾਉਣ ਦੀ ਲੋੜ ਹੈ। ਝੂਠੀ ਪ੍ਰਸੰਸਾ ਜਾਂ ਖੁਸ਼ਾਮਦ ਅਤੇ ਨਿੰਦਿਆ ਚੁਗਲੀ ਜਿਹੇ ਨਾਂਹ-ਵਾਚਕ ਵਰਤਾਰੇ ਤੋਂ ਬਚਣ ਦੀ ਜ਼ਰੂਰਤ ਹੈ, ਜਿਵੇਂ:

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥* *(ਪੰਨਾ ੨੧੯)*

ਗੁਰੂ ਜੀ ਸਾਨੂੰ ਨਿੱਜ ਪਰਵਾਰਿਕ ਮੋਹ ਤੋਂ ਉੱਪਰ ਉੱਠਣ ਦੀ ਵੀ ਜ਼ੋਰਦਾਰ ਪ੍ਰੇਰਨਾ ਦਿੰਦੇ ਹਨ ਕਿਉਂਕਿ ਸਮਾਜ, ਦੇਸ਼, ਕੌਮ ਤੇ ਮਨੁੱਖਤਾ ਦੇ ਭਲੇ ਵਾਸਤੇ ਇਸ ਮੋਹ ਤੋਂ ਉਚੇਰੇ ਹੋ ਕੇ ਹੀ ਕੁਝ ਕੀਤਾ ਜਾ ਸਕਦਾ ਹੈ:

*-ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥* *(ਪੰਨਾ ੫੩੬)*
*-ਹਰਿ ਬਿਨੁ ਤੇਰੋ ਕੋ ਨ ਸਹਾਈ॥*
*ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥* *(ਪੰਨਾ ੧੨੩੧)*

ਗੁਰੂ ਜੀ ਦੇ ਵੈਰਾਗ ਦਰਸ਼ਨ ਵਿਚ ਜਵਾਨੀ ਦੀ ਅਵਸਥਾ ਨੂੰ ਸੰਭਾਲਣ ਵਾਸਤੇ ਜ਼ੋਰਦਾਰ ਪ੍ਰੇਰਨਾ ਵਿਦਮਾਨ ਹੈ ਕਿਉਂਕਿ ਆਮ ਕਰਕੇ ਬੁਢਾਪਾ ਆਪਣੀਆਂ ਬੇਵਸੀਆਂ ਤੇ ਲਾਚਾਰੀਆਂ ਕਾਰਨ ਇਸ ਰਾਹ 'ਚ ਰੁਕਾਵਟ ਬਣ ਸਕਦਾ ਹੈ:

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*
*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥*
*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*
*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥* *(ਪੰਨਾ ੧੪੨੬)*

ਗੁਰੂ ਜੀ ਦੀ ਬਾਣੀ ਸਮੂਹ ਮਨੁੱਖਤਾ ਲਈ ਬਹੁਤ ਕਲਿਆਣਕਾਰੀ ਹੈ ਕਿਉਂਕਿ ਇਹ ਸਾਨੂੰ ਮੋਹ ਤੇ ਲਾਲਸਾਵਾਂ ਤੋਂ ਬਹੁਤ ਜ਼ੋਰਦਾਰ ਰੂਪ 'ਚ ਪ੍ਰੇਰਿਤ ਕਰਦੀ ਹੈ। ਸਾਨੂੰ ਅੱਜ ਇਸ ਵੈਰਾਗਮਈ ਬਾਣੀ ਦੀ ਮੂਲ ਪ੍ਰੇਰਨਾ ਨੂੰ ਖਾਸ ਤੌਰ 'ਤੇ ਸਮਝਣਾ ਤੇ ਅਪਣਾਉਣਾ ਹੋਵੇਗਾ ਤਾਂ ਜੋ ਅਸੀਂ ਵਰਤਮਾਨ ਮਾਇਆਵਾਦੀ ਯੁੱਗ 'ਚ ਮਾਇਆ ਦੀ ਦੌੜ ਤੋਂ ਬਚ ਕੇ ਸਾਰਥਕ ਜੀਵਨ ਗੁਜ਼ਾਰਨ ਦਾ ਉੱਦਮ ਕਰ ਸਕੀਏ। ■

## ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਵੱਖ-ਵੱਖ ਸਥਾਨਾਂ 'ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੩-੧-੨੦੧੬ | ਗੁਰਦੁਆਰਾ ਸ੍ਰੀ ਪੰਜੋਖਰਾ ਸਾਹਿਬ ਪਾਤਸ਼ਾਹੀ ਅੱਠਵੀਂ, ਅੰਬਾਲਾ | ੫੫ |
| ੨੩-੧-੨੦੧੬ | ਗੁਰਦੁਆਰਾ ਬਾਦਸ਼ਾਹੀ ਬਾਗ, ਅੰਬਾਲਾ ਸ਼ਹਿਰ | ੨੪ |

# ਭਗਤ ਸ਼ੇਖ ਫਰੀਦ ਜੀ

-ਡਾ. ਮਨਮੋਹਨ ਸਿੰਘ*

ਭਾਰਤੀ ਕਲਾ, ਸੰਸਕ੍ਰਿਤੀ ਧਰਮ ਅਤੇ ਦਰਸ਼ਨ ਦੇ ਵਿਕਾਸ ਵਿਚ ਸੂਫੀ ਕਵੀਆਂ ਦਾ ਯੋਗਦਾਨ ਬੇ-ਮਿਸਾਲ ਹੈ। ਮਾਨਵ ਭਲਾਈ ਦੇ ਆਗੂ ਇਨ੍ਹਾਂ ਕਵੀਆਂ ਵਿਚ ਫਰੀਦੁਦੀਨ ਮਸੂਦ (ਗੰਜ-ਏ-ਸ਼ਕਰ) ਵਿਸ਼ੇਸ਼ ਰੂਪ ਵਿਚ ਪ੍ਰਮੁੱਖ ਹਨ। ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਬਾਬਾ ਫਰੀਦ ਦੇ ਨਾਮ ਨਾਲ ਪ੍ਰਸਿੱਧ ਭਗਤ ਸ਼ੇਖ ਫਰੀਦ ਜੀ ਕੇਵਲ ਪੰਜਾਬ ਦੇ ਪੀਰ-ਫਕੀਰਾਂ ਵਿਚ ਹੀ ਨਹੀਂ ਸਗੋਂ ਭਾਰਤ ਦੇ ਸੂਫੀ ਸੰਤਾਂ ਵਿਚ ਸਭ ਤੋਂ ਅੱਗੇ ਹਨ।

ਭਗਤ ਸ਼ੇਖ ਫਰੀਦ ਜੀ ਦਾ ਜਨਮ ੧੧੭੫ ਈ: ਵਿਚ ਖੋਤਵਾਲ, ਜ਼ਿਲ੍ਹਾ ਮੁਲਤਾਨ ਵਿਚ ਹੋਇਆ। ਉਨ੍ਹਾਂ ਦੀ ਮੁੱਢਲੀ ਸਿੱਖਿਆ ਪਿੰਡ ਵਿਚ ਹੀ ਹੋਈ ਸੀ। ਤੇਜ਼ ਬੁੱਧੀ ਹੋਣ ਕਾਰਨ ਉਨ੍ਹਾਂ ਦੇ ਬਚਪਨ ਵਿਚ ਹੀ 'ਕੁਰਾਨ ਸ਼ਰੀਫ' ਨੂੰ ਯਾਦ ਕਰ ਲਿਆ ਸੀ। ੧੮ ਸਾਲ ਦੀ ਉਮਰ ਵਿਚ ਮੁਲਤਾਨ ਵਿਚ ਉਨ੍ਹਾਂ ਨੇ ਇਸਲਾਮੀ ਵਿੱਦਿਆ ਦੀ ਸਿਖਲਾਈ ਅਰੰਭ ਕੀਤੀ। ਇੱਥੇ ਹੀ ਉਨ੍ਹਾਂ ਦੀ ਮੁਲਾਕਾਤ ਖਵਾਜ਼ਾ ਬਖਤਿਆਰ ਕਾਕੀ ਨਾਲ ਹੋਈ ਅਤੇ ਭਗਤ ਸ਼ੇਖ ਫਰੀਦ ਜੀ ਨੇ ਉਨ੍ਹਾਂ ਨੂੰ ਆਪਣਾ ਮੁਰਸ਼ਦ ਬਣਾ ਲਿਆ। ਮੁਰਸ਼ਦ ਦੀ ਇੱਛਾ ਅਨੁਸਾਰ ਉਹ ਉੱਚ ਸਿੱਖਿਆ ਦੀ ਪ੍ਰਾਪਤੀ ਲਈ ਕੰਧਾਰ ਅਤੇ ਬਗ਼ਦਾਦ ਗਏ ਅਤੇ ਉਨ੍ਹਾਂ ਦੇ ਹੁਕਮਾਂ ਅਨੁਸਾਰ ਸਿੱਖਿਆ ਪ੍ਰਾਪਤ ਹੋਣ ਤੋਂ ਬਾਅਦ ਆਪ ਨੇ ਹਾਂਸੀ, ਜ਼ਿਲ੍ਹਾ ਹਿਸਾਰ ਵਿਚ ਰਹਿੰਦੇ ਹੋਏ ਲੱਗਭਗ ੨੦ ਸਾਲ ਤਕ ਪ੍ਰਚਾਰ ਦਾ ਕੰਮ ਕੀਤਾ। ਖਵਾਜ਼ਾ ਬਖਤਿਆਰ ਕਾਕੀ ਦੇ ਅਕਾਲ ਚਲਾਣਾ ਹੋ ਜਾਣ ਤੋਂ ਬਾਅਦ ਭਗਤ ਸ਼ੇਖ ਫਰੀਦ ਜੀ ਆਪਣੇ ਪਿੰਡ ਖੋਤਵਾਲ ਵਿਚ ਆ ਗਏ ਅਤੇ ਕੁਝ ਸਮਾਂ ਉੱਥੇ ਰਹਿਣ ਮਗਰੋਂ ਅਜੋਧਨ (ਪਾਕਪਟਨ) ਚਿਸ਼ਤੀ ਵਰਗ ਦੇ ਪੀਰ ਦੇ ਰੂਪ ਵਿਚ ਰਹਿਣ ਲੱਗੇ। ਇਹੋ ਜਿਹੀ ਕਲਪਨਾ ਕੀਤੀ ਜਾਂਦੀ ਹੈ ਕਿ ਜੀਵਨ ਦਾ ਬਾਕੀ ਭਾਗ ਉਨ੍ਹਾਂ ਨੇ ਉੱਥੇ ਹੀ ਗੁਜ਼ਾਰਿਆ।

ਭਗਤ ਸ਼ੇਖ ਫਰੀਦ ਧਾਰਮਿਕ ਸੰਤ ਹੋਣ ਦੇ ਨਾਲ-ਨਾਲ ਉੱਚ ਪੱਧਰ ਦੇ ਕਵੀ ਵੀ ਸਨ। ਉਹ ਫ਼ਾਰਸੀ, ਉਰਦੂ ਅਤੇ ਪੰਜਾਬੀ ਵਿਚ ਆਪਣੀ ਰਚਨਾ ਲਿਖਦੇ/ਪੜ੍ਹਦੇ ਸਨ। ਅਮੀਰ ਖੁਸਰੋ ਨੇ ਉਨ੍ਹਾਂ ਦੇ ਫ਼ਾਰਸੀ ਸ਼ੇਅਰ ਅਤੇ ਰੁਬਾਈਆਂ ਦਾ ਜ਼ਿਕਰ ਕੀਤਾ ਹੈ। ਮੌਲਵੀ ਅਬਦੁੱਲ ਹੱਕ ਨੇ ਆਪਣੀ ਪੁਸਤਕ ਵਿਚ ਉਨ੍ਹਾਂ ਦੀ ਉਰਦੂ ਕਵਿਤਾ ਦੇ ਨਮੂਨੇ ਦਿੱਤੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਸ਼ੇਖ ਫਰੀਦ ਜੀ ਦੇ ੪ ਸ਼ਬਦ ਅਤੇ ੧੧੨ ਸਲੋਕ ਦਰਜ ਹਨ। ਇਨ੍ਹਾਂ ਵਿੱਚੋਂ ੨ ਸ਼ਬਦ ਰਾਗ ਆਸਾ ਵਿਚ ਅਤੇ ੨ ਰਾਗ ਸੂਹੀ ਵਿਚ ਹਨ। ਅਨੁਮਾਨ ਹੈ ਕਿ ਇਨ੍ਹਾਂ ਤੋਂ ਇਲਾਵਾ ਭਗਤ ਸ਼ੇਖ ਫਰੀਦ ਜੀ ਦੀ ਹੋਰ

**897, Phase-10, Mohali*

ਰਚਨਾ ਵੀ ਹੋਵੇਗੀ, ਜਿਹੜੀ ਦਰਜ ਕਰਨ ਤੋਂ ਰਹਿ ਗਈ।

ਭਗਤ ਸ਼ੇਖ ਫਰੀਦ ਜੀ ਅਨੁਸਾਰ ਹਉਮੈਂ ਦਾ ਤਿਆਗ, ਰੱਬ ਦੀ ਪ੍ਰਾਪਤੀ ਦਾ ਮਾਰਗ ਹੈ। ਕਿਸੇ ਵੀ ਥਾਂ ਮੌਤ ਨਾ ਭੁੱਲੇ। ਜਦੋਂ ਵੀ ਬੁਰਾਈ ਦਾ ਸ਼ਿਕਾਰ ਹੋਵੋ, ਸਮਝੋ ਕਿ ਤੁਹਾਡੇ ਬੁਰੇ ਅਮਲਾਂ ਦਾ ਫਲ ਹੈ। ਆਪਣੇ ਦਿਲ ਨੂੰ ਸ਼ੈਤਾਨ ਦਾ ਖਿਡੌਣਾ ਨਾ ਬਣਨ ਦਿਓ। ਆਪਣੇ ਆਪ ਦਾ ਦਿਖਾਵਾ ਨਾ ਕਰੋ। ਉੱਚੀ ਪਦਵੀ ਪ੍ਰਾਪਤ ਕਰਨ ਲਈ ਆਪਣੇ ਆਪ ਨੂੰ ਨੀਵਾਂ ਨਾ ਡੇਗੋ। ਹਰ ਰੋਜ਼ ਨਵੀਂ ਅਧਿਆਤਮਕ ਪ੍ਰਾਪਤੀ ਲਈ ਤਤਪਰ ਰਹੋ। ਦੂਜਿਆਂ ਦੀ ਭਲਾਈ ਕਰਨ ਸਮੇਂ ਇਉਂ ਸਮਝੋ ਜਿਵੇਂ ਤੁਸੀਂ ਆਪਣੀ ਭਲਾਈ ਕਰ ਰਹੇ ਹੋਵੋ। ਜਿਸ ਗੱਲ ਨੂੰ ਤੁਹਾਡਾ ਦਿਲ ਮਾੜਾ ਸਮਝੇ, ਉਸ ਦਾ ਪਿੱਛਾ ਕਰਨਾ ਇਕ ਦਮ ਛੱਡ ਦਿਓ। ਹੋਛਾਪਨ ਤੇ ਕ੍ਰੋਧ ਕਮਜ਼ੋਰੀ ਦੇ ਚਿੰਨ੍ਹ ਹਨ। ਧਨਵਾਨਾਂ ਦੀ ਸੰਗਤ ਵਿਚ ਧਰਮ ਨੂੰ ਮਨੋਂ ਨਾ ਵਿਸਾਰੋ। ਜਦੋਂ ਰੱਬੋਂ ਕੋਈ ਮੁਸੀਬਤ ਆਵੇ ਤਾਂ ਰੱਬ ਵੱਲੋਂ ਮੂੰਹ ਨਾ ਮੋੜ ਲਵੋ। ਧਨ ਦੀ ਸਿੱਕ ਰੱਖਣ ਵਾਲੇ ਦਰਵੇਸ਼ ਨੂੰ ਲੋਭੀ ਸਮਝੋ। ਨਿਮਰਤਾ ਨਾਲ ਗਿਆਨ ਹਾਸਲ ਕਰੋ। ਜੇ ਤੁਸੀਂ ਆਪਣੀ ਬੇਇੱਜ਼ਤੀ ਨਹੀਂ ਲੋੜਦੇ ਤਾਂ ਉਧਾਰ ਨਾ ਮੰਗੋ। ਧਰਮ ਦੀ ਗਿਆਨ ਨਾਲ ਰੱਖਿਆ ਕਰੋ। ਜੇ ਵਡਿਆਈ ਚਾਹੁੰਦੇ ਹੋ ਤਾਂ ਦੱਬੇ-ਢਹੇ ਲੋਕਾਂ ਨਾਲ ਸਾਂਝ ਪਾਓ। ਅਜਿਹਾ ਅਮਲ ਕਰੋ ਜੋ ਤੁਹਾਨੂੰ ਮੌਤ ਪਿੱਛੋਂ ਸਦੀਵੀ ਜੀਵਨ ਦਿਵਾਉਣ ਲਈ ਸਹਾਈ ਹੋਵੇ।

ਭਗਤ ਸ਼ੇਖ ਫਰੀਦ ਜੀ ਦੀ ਵਿਚਾਰਧਾਰਾ ਉੱਤੇ ਉਸ ਵੇਲੇ ਦੀ ਧਾਰਮਿਕ ਸਥਿਤੀ ਵਿਸ਼ੇਸ਼ ਰੂਪ ਤੋਂ ਇਸਲਾਮ ਦਾ ਬਹੁਤ ਪ੍ਰਭਾਵ ਵਿਖਾਈ ਦਿੰਦਾ ਹੈ। ਉਨ੍ਹਾਂ ਦੀ ਬਾਣੀ ਵਿਚ ਦਾਰਸ਼ਨਿਕ ਤੱਤਾਂ ਦੀ ਪੂਰਨ ਰੂਪ ਤੋਂ ਭਰਮਾਰ ਤਾਂ ਨਹੀਂ ਹੈ ਪਰੰਤੂ ਈਸ਼ਵਰ, ਜੀਵ, ਜਗਤ, ਮਾਇਆ, ਕਾਲ (ਮ੍ਰਿਤੂ) ਆਦਿ ਦੇ ਬਾਰੇ ਵਿਚ ਕੁਝ ਸੰਕੇਤ ਜ਼ਰੂਰ ਮਿਲਦੇ ਹਨ। ਭਗਤ ਸ਼ੇਖ ਫਰੀਦ ਜੀ ਦੇ ਅਨੁਸਾਰ ਈਸ਼ਵਰ ਸਰਵ-ਸ਼ਕਤੀਮਾਨ, ਅਗਮ, ਅਪਾਰ ਅਤੇ ਅਨੰਤ ਹੈ। ਉਹ ਪਰਮਾਤਮਾ ਦੇ ਇੱਕ ਰੂਪ ਦੇ ਪੂਰਨ ਸਮਰਥਕ ਸਨ। ਉਨ੍ਹਾਂ ਦੇ ਅਨੁਸਾਰ ਪਰਮਾਤਮਾ ਨੂੰ ਛੱਡ ਹੋਰ ਕਿਸੇ ਤੋਂ ਆਸ਼ਾ ਨਹੀਂ ਕਰਨੀ ਚਾਹੀਦੀ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥* *(ਪੰਨਾ ੧੩੮੦)*

ਭਗਤ ਸ਼ੇਖ ਫਰੀਦ ਜੀ ਪਰਮਾਤਮਾ ਨੂੰ ਅੰਤਰ ਗਿਆਨੀ, ਹਰ ਜੀਵ ਦੇ ਅੰਦਰ ਵੱਸਦਾ ਮੰਨਦੇ ਹਨ। ਉਨ੍ਹਾਂ ਅਨੁਸਾਰ ਪਰਮਾਤਮਾ ਨੂੰ ਪਾਉਣ ਲਈ ਜੰਗਲਾਂ ਵਿਚ ਘੁੰਮਣਾ ਬੇਕਾਰ ਹੈ:

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥* *(ਪੰਨਾ ੧੩੭੮)*

ਕਿਉਂ ਜੋ ਪਰਮਾਤਮਾ ਦੀ ਪ੍ਰਾਪਤੀ ਦਾ ਸਥਾਨ ਹਿਰਦਾ ਹੈ। ਹਿਰਦਾ ਹੀ ਪਰਮਾਤਮਾ ਦਾ ਨਿਵਾਸ ਸਥਾਨ ਹੈ। ਇਸ ਲਈ ਭਗਤ ਸ਼ੇਖ ਫਰੀਦ ਜੀ ਕਿਸੇ ਦਾ

ਹਿਰਦਾ ਦੁਖੀ ਨਾ ਕਰਨ ਦੀ ਗੱਲ ਦਾ ਜ਼ੋਰਦਾਰ ਸਮਰਥਨ ਕਰਦੇ ਹਨ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥* *(ਪੰਨਾ ੧੩੮੪)*

ਪਰਮਾਤਮਾ ਦੇ ਪ੍ਰਤੀ ਇਸ ਵਿਸ਼ਵਾਸ ਦੇ ਕਾਰਨ ਹੀ ਉਹ ਊਚ-ਨੀਚ ਦੀ ਭਾਵਨਾ ਦਾ ਵਿਰੋਧ ਕਰਦੇ ਹਨ। ਭਗਤ ਫਰੀਦ ਜੀ ਫੁਰਮਾਉਂਦੇ ਹਨ ਜਦੋਂ ਖਾਲਿਕ ਖਲਕ ਦੇ ਅੰਦਰ ਮੌਜੂਦ ਹੈ ਅਤੇ ਉਸ ਦੇ ਵਿਚ ਹੀ ਇਹ ਸਾਰਾ ਕੁਝ ਲੁਕਿਆ ਹੈ ਤਾਂ ਫਿਰ ਕਿਸੇ ਨੂੰ ਵੀ ਮੰਦਾ ਅਤੇ ਨੀਚ ਕਿਉਂ ਸਮਝਿਆ ਜਾਵੇ? ਭਗਤ ਫਰੀਦ ਜੀ ਦੇ ਅਨੁਸਾਰ ਜੀਵ (ਲਾੜੀ) ਅਤੇ ਮ੍ਰਿਤੂ (ਲਾੜਾ) ਸਮਾਨ ਹੈ। ਉਹ ਇਸ ਨੂੰ ਵਿਆਹ ਕੇ ਲੈ ਜਾਵੇਗਾ। ਉਹ ਸੰਸਾਰ ਨੂੰ ਨਾਸ਼ਮਾਨ ਮੰਨਦੇ ਹਨ। ਇਸ ਸਬੰਧ ਵਿਚ ਉਨ੍ਹਾਂ ਦਾ ਇਹ ਫੁਰਮਾਨ ਹੈ:

*ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥* *(ਪੰਨਾ ੧੩੮੨)*

ਸੰਸਾਰ ਦੇ ਸਬੰਧ ਵਿਚ ਭਗਤ ਫਰੀਦ ਜੀ ਦਾ ਇਹ ਵਿਚਾਰ ਵਿਨਾਸ਼ਕਾਰੀ ਨਹੀਂ, ਸਗੋਂ ਸਹੀ ਮਾਰਗ 'ਤੇ ਲਾਉਣ ਵਾਲਾ ਹੈ। ਇਸ ਰਾਹੀਂ ਉਹ ਆਦਮੀ ਨੂੰ ਉਸ ਦੇ ਕੰਮ ਅਤੇ ਜ਼ਿੰਮੇਵਾਰੀ ਦਾ ਗਿਆਨ ਕਰਾਉਂਦੇ ਹਨ।

ਭਗਤ ਸ਼ੇਖ ਫਰੀਦ ਜੀ ਧਾਰਮਿਕ ਵਿਸ਼ਵਾਸ ਵਾਲੇ ਸੰਤ ਵਾਂਗ ਜੀਵਨ ਬਿਤਾਉਂਦੇ ਸਨ। ਦਾਨ ਦੇਣਾ ਅਤੇ ਗਰੀਬਾਂ ਦੀ ਸੇਵਾ ਕਰਨਾ ਆਦਿ ਉਨ੍ਹਾਂ ਦੇ ਜੀਵਨ ਦੇ ਜ਼ਰੂਰੀ ਅੰਗ ਸਨ। ਪ੍ਰਭੂ ਭਗਤੀ ਦੇ ਨੇਮ ਦੀ ਪ੍ਰਪੱਕਤਾ ਬਾਰੇ ਉਨ੍ਹਾਂ ਦਾ ਫੁਰਮਾਨ ਹੈ:

*ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥*
*ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥* *(ਪੰਨਾ ੧੩੮੧)*

ਭਗਤ ਸ਼ੇਖ ਫਰੀਦ ਜੀ ਦੇ ਵਿਚਾਰਾਂ ਨੂੰ ਵੇਖ ਕੇ ਇਹ ਸੰਦੇਹ ਹੋ ਸਕਦਾ ਹੈ ਕਿ ਉਹ ਜੀਵਨ ਭਰ ਵੈਰਾਗੀ ਰਹੇ ਹੋਣਗੇ, ਪਰੰਤੂ ਸੱਚ ਇਹ ਹੈ ਕਿ ਉਹ ਗ੍ਰਹਿਸਥੀ ਸਨ। ਗ੍ਰਹਿਸਥੀ ਜੀਵਨ ਦੀਆਂ ਅਨੇਕਾਂ ਜ਼ਿੰਮੇਵਾਰੀਆਂ ਨੂੰ ਨਿਭਾਉਂਦੇ ਸਨ। ਸੰਤੋਸ਼, ਦਯਾ, ਸ਼ਹਿਣਸ਼ੀਲਤਾ, ਇਮਾਨਦਾਰੀ, ਤਿਆਗ, ਭਲਾਈ ਆਦਿ ਉਨ੍ਹਾਂ ਦੇ ਜੀਵਨ ਦੇ ਮੁੱਖ ਅੰਗ ਸਨ। ਜੀਵਨ ਦੇ ਇਨ੍ਹਾਂ ਉੱਚੇ ਆਦਰਸ਼ਾਂ ਦੇ ਪ੍ਰਤੀ ਉਨ੍ਹਾਂ ਦੀ ਲਗਨ ਅਤੇ ਲਗਾਅ ਕਈ ਸਥਾਨਾਂ 'ਤੇ ਪ੍ਰਗਟ ਹੋਇਆ ਹੈ:

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥* *(ਪੰਨਾ ੧੩੭੯)*

ਇਸ ਪ੍ਰਕਾਰ ਨਿਮਰਤਾ ਦਾ ਸਭ ਤੋਂ ਉੱਚਾ ਮਾਪਦੰਡ ਸਥਾਪਿਤ ਕਰਦੇ ਹੋਏ ਉਨ੍ਹਾਂ ਦਾ ਫੁਰਮਾਨ ਹੈ:

*ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥* *(ਪੰਨਾ ੧੩੭੮)*

■

# ਉਨ ਸਤਿਗੁਰ ਆਗੈ ਸੀਸੁ ਨ ਬੇਚਿਆ

*-ਡਾ. ਪਰਮਜੀਤ ਕੌਰ**

ਜ਼ੁਲਮ, ਜ਼ਬਰ ਅਤੇ ਅਨਿਆਂ ਨੂੰ ਖਤਮ ਕਰਨ ਲਈ ਸਰਬੰਸ ਵਾਰ ਦੇਣ ਵਾਲੇ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਦਰਸਾਏ ਗਏ ਸਿਧਾਂਤਾਂ ਦੀ ਉਸਾਰੀ ਲਈ ਅਤੇ ਗੁਰਮਤਿ ਵਿਚਾਰਧਾਰਾ ਨੂੰ ਮਜ਼ਬੂਤ ਆਧਾਰ ਦੇਣ ਲਈ ਗੁਰਸਿੱਖਾਂ ਨੂੰ ਅੰਮ੍ਰਿਤ ਦੀ ਅਦੁੱਤੀ ਵਡਮੁੱਲੀ ਦਾਤ ਨਾਲ ਨਿਵਾਜ ਕੇ ਖਾਲਸਾ ਪੰਥ ਦੀ ਸਿਰਜਣਾ ਕੀਤੀ। ਇਸ ਕਾਰਜ ਲਈ ਗੁਰੂ ਜੀ ਨੇ ਪੰਜ ਵਾਰ ਸੀਸ ਦੀ ਮੰਗ ਕੀਤੀ। ਜਿਨ੍ਹਾਂ ਨੇ ਆਪਣੇ ਸੀਸ ਭੇਟ ਕੀਤੇ, ਉਹ ਪੰਜ ਜਗਮਗ, ਨੂਰਾਨੀ, ਖਿੜੇ ਹੋਏ ਚਿਹਰਿਆਂ ਵਾਲੇ ਗੁਰੂ ਦੇ ਲਾਲ ਗੁਰੂ ਦੇ ਪਿਆਰੇ ਬਣ ਗਏ। ਖਾਲਸੇ ਦੀ ਸਿਰਜਣਾ ਦਾ ਦਿਨ ਮਨੁੱਖਤਾ ਦੇ ਇਤਿਹਾਸ ਵਿਚ ਇਕ ਨਵੇਂ ਕ੍ਰਾਂਤੀਕਾਰੀ ਯੁੱਗ ਦਾ ਅਰੰਭ ਸੀ। ਅੰਮ੍ਰਿਤ ਦੀ ਦਾਤ ਨੇ ਸਿੱਖਾਂ ਦੇ ਅੰਦਰ ਅਣਖ, ਸਵੈਮਾਣ, ਅਤੇ ਨਿਰਭੈਤਾ ਦੀ ਭਾਵਨਾ ਪੈਦਾ ਕਰ ਕੇ ਉਨ੍ਹਾਂ ਦਾ ਕਾਇਆ-ਕਲਪ ਕਰ ਦਿੱਤਾ।

ਜਾਤ-ਪਾਤ, ਭੇਦ-ਭਾਵ, ਮੇਰ-ਤੇਰ, ਨਫ਼ਰਤ, ਸੰਕੀਰਣਤਾ, ਭਰਮ-ਪਖੰਡ, ਲੋਕਾਚਾਰ, ਚਲਾਕੀਆਂ, ਸਿਆਣਪਾਂ ਆਦਿਕ ਦਾ ਤਿਆਗ ਕਰ ਕੇ ਆਪਣਾ ਸਿਰ ਅਰਪਣ ਕਰ ਦੇਣ ਵਾਲਾ, ਆਪਣਾ ਆਪਾ ਨਿਛਾਵਰ ਕਰ ਦੇਣ ਵਾਲਾ, ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦੇਣ ਵਾਲਾ ਹੀ ਖਾਲਸਾ ਅਖਵਾਉਣ ਦਾ ਅਧਿਕਾਰੀ ਮੰਨਿਆ ਗਿਆ:

*ਖਾਲਸ ਖਾਸ ਕਹਾਵੈ ਸੋਈ। ਜਾ ਕੇ ਹਿਰਦੇ ਭਰਮ ਨਾ ਹੋਈ।*
*ਭਰਮ ਭੇਖ ਤੇ ਰਹੈ ਨਿਆਰਾ। ਸੋ ਖਾਲਸ ਸਤਿਗੁਰੂ ਹਮਾਰਾ॥ (ਸ੍ਰੀ ਗੁਰ ਸੋਭਾ)*

ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਗੁਰੂ ਹੀ ਮੇਰੀ ਜਾਤ ਹੈ, ਗੁਰੂ ਹੀ ਮੇਰੀ ਇੱਜ਼ਤ ਹੈ। ਮੈਂ ਆਪਣਾ ਸਿਰ ਗੁਰੂ ਦੇ ਕੋਲ ਵੇਚ ਦਿੱਤਾ ਹੈ ਤੇ ਮੇਰਾ ਨਾਮ ਗੁਰ ਚੇਲਾ (ਗੁਰੂ ਦਾ ਸਿੱਖ) ਪੈ ਗਿਆ ਹੈ:

*ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥*
*ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ॥ (ਪੰਨਾ ੭੩੧)*

ਅਸਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰੂ ਸਾਹਿਬਾਨ ਦਾ ਮਨੋਰਥ ਸਿੱਖਾਂ ਵਿਚ ਜਾਗ੍ਰਿਤੀ ਪੈਦਾ ਕਰ ਕੇ ਇਕ ਐਸੀ ਕੌਮ ਨੂੰ ਉਸਾਰਨਾ ਸੀ, ਜਿਹੜੀ ਅਚਾਰ-ਵਿਚਾਰ ਅਤੇ ਧਾਰਮਿਕ ਵਿਸ਼ਵਾਸਾਂ ਵਿਚ ਹੋਰਨਾਂ ਨਾਲੋਂ ਵੱਖਰੀ ਹੋਵੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਲਕਸ਼ ਨੂੰ ਪੂਰਾ ਕਰਨ ਲਈ

*ਮਕਾਨ ਨੰ-੬੨੦, ਗਲੀ ਨੰ-੧, ਛੋਟੀ ਲਾਇਨ, ਸੰਤ ਪੁਰਾ, ਯਮੁਨਾ ਨਗਰ, ਹਰਿਆਣਾ-੧੩੫੦੦੧
ਮੋ: +੯੧੯੮੧੨੩-੫੮੧੯੬

ਖਾਲਸਾ ਪੰਥ ਦੀ ਸਿਰਜਣਾ ਕਰ ਕੇ ਖਾਲਸੇ ਨੂੰ ਇਕ ਵੱਖਰਾ ਰੂਪ, ਵੱਖਰੀ ਸ਼ਕਲ ਦਾ ਸੁਆਮੀ ਬਣਾ ਦਿੱਤਾ। ਇਸ ਵਡਮੁੱਲੀ ਦਾਤ ਨੇ ਖਾਲਸੇ ਨੂੰ ਨਾਮ, ਦਾਨ, ਇਸ਼ਨਾਨ, ਕਿਰਤ ਕਰਨਾ ਅਤੇ ਵੰਡ ਕੇ ਛਕਣ ਦੇ ਗੁਰਮਤਿ ਗਾਡੀ ਰਾਹ ਦਾ ਪਾਂਧੀ ਬਣਾ ਦਿੱਤਾ। ਨਿਰਮਲ ਚਿੱਤ ਨਾਲ ਪਰਮਾਤਮਾ ਦਾ ਨਾਮ ਜਪਣਾ ਤੇ ਅਕਾਲ ਪੁਰਖ ਦੇ ਪ੍ਰੇਮ ਦੀ ਪ੍ਰਾਪਤੀ ਲਈ ਸਿਰ ਤਲੀ 'ਤੇ ਰੱਖਣਾ, ਭਾਵ ਹਉਮੈਂ ਤਿਆਗਣੀ ਬਹੁਤ ਜ਼ਰੂਰੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ ਕਿ ਪ੍ਰਭੂ-ਪ੍ਰੀਤ ਦੇ ਇਸ ਰਸਤੇ 'ਤੇ ਤਦੋਂ ਹੀ ਪੈਰ ਰੱਖਿਆ ਜਾ ਸਕਦਾ ਹੈ ਜਦੋਂ ਸਿਰ ਭੇਟ ਕੀਤਾ ਜਾਏ। ਲੋਕ-ਲਾਜ, ਸਿਆਣਪਾਂ, ਚਲਾਕੀਆਂ ਅਤੇ ਹਉਮੈਂ ਤਿਆਗਣ ਵਿਚ ਕੋਈ ਸੰਕੋਚ ਨਾ ਕੀਤਾ ਜਾਏ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਗੁਰੂ ਸਾਹਿਬ ਦੁਆਰਾ ਨਿਰਧਾਰਿਤ ਪੰਜ ਕਕਾਰੀ ਰਹਿਤ ਅਤੇ ਕੇਸਾਂ ਦੀ ਬੇਅਦਬੀ, ਕੁੱਠਾ ਖਾਣਾ, ਪਰ-ਇਸਤਰੀ ਜਾ ਪਰ-ਪੁਰਸ਼ ਦਾ ਗਮਨ, ਤਮਾਕੂ ਦਾ ਸੇਵਨ, ਇਨ੍ਹਾਂ ਚਾਰ ਕੁਰਹਿਤਾਂ ਦੀ ਮਨਾਹੀ ਰੂਪ ਸੰਜਮ ਨੇ ਖਾਲਸੇ ਨੂੰ ਸਾਰੇ ਸੰਸਾਰ ਵਿਚ ਸਰਵੋਤਮ ਬਣਾ ਦਿੱਤਾ। ਇਨ੍ਹਾਂ ਵਿੱਚੋਂ ਦੋ ਬੱਜਰ ਕੁਰਹਿਤਾਂ-- ਪਰ-ਇਸਤਰੀ ਜਾਂ ਪੁਰ-ਪੁਰਸ਼ ਦਾ ਗਮਨ ਅਤੇ ਤਮਾਕੂ ਦੇ ਸੇਵਨ ਤੋਂ ਬਚਨ ਲਈ ਅੱਜ ਸਾਰਾ ਸੰਸਾਰ ਯਤਨਸ਼ੀਲ ਹੈ। ਅੱਜ ਵਿਗਿਆਨ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਤਮਾਕੂ ਕੈਂਸਰ ਰੋਗ ਦਾ ਇਕ ਵੱਡਾ ਕਾਰਨ ਹੈ। ਸਾਰਾ ਸੰਸਾਰ ਇਸ ਨਾਸੂਰ ਤੋਂ ਮੁਕਤ ਹੋਣ ਲਈ ਚਿੰਤਤ ਹੈ। ਦੂਸਰਾ ਕੋਹੜ ਜੋ ਸੰਸਾਰ ਵਿਚ ਫੈਲਿਆ ਹੋਇਆ ਹੈ, ਉਹ ਹੈ- ਏਡਜ਼ ਜਿਸ ਦਾ ਮੂਲ ਕਾਰਨ ਪਰ-ਇਸਤਰੀ ਜਾਂ ਪਰ-ਪੁਰਸ਼ ਦਾ ਗਮਨ ਹੈ। ਕਰੋੜਾਂ ਰੁਪਏ ਖਰਚ ਕੀਤੇ ਜਾ ਰਹੇ ਹਨ, ਪਰ ਸਮੱਸਿਆ ਗੰਭੀਰ ਰੂਪ ਧਾਰਨ ਕਰਦੀ ਜਾ ਰਹੀ ਹੈ। ਕਲਗੀਧਰ ਪਾਤਸ਼ਾਹ ਨੇ ਗੁਰਸਿੱਖਾਂ ਨੂੰ ਅੰਮ੍ਰਿਤ ਦੀ ਵਡਮੁੱਲੀ ਦਾਤ ਨਾਲ ਨਿਵਾਜ ਕੇ ਸਾਰੀ ਸਿੱਖ ਕੌਮ ਨੂੰ ਇਸ ਕੋਹੜ ਤੋਂ ਬਚਾ ਲਿਆ ਹੈ।

ਸੰਸਾਰ ਦੇ ਕਿਸੇ ਧਰਮ ਵਿਚ ਕਿਸੇ ਗੁਰੂ-ਪੈਗੰਬਰ, ਪੀਰ ਆਦਿਕ ਨੇ ਆਪਣੇ ਸ਼ਿਸ਼, ਚੇਲੇ ਜਾਂ ਮੁਰੀਦ ਨਾਲ ਅਭੇਦਤਾ ਪ੍ਰਗਟ ਨਹੀਂ ਕੀਤੀ। ਗੁਰੂ ਸਾਹਿਬ ਨੇ ਪੰਜ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਲੈ ਕੇ ਖਾਲਸੇ ਨਾਲ ਆਪਣੀ ਅਭੇਦਤਾ ਪ੍ਰਗਟ ਕੀਤੀ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:

*-ਪੀਰ ਮੁਰੀਦੀ ਗਾਖੜੀ ਕੋ ਵਿਰਲਾ ਜਾਣੈ।*
*ਪੀਰਾ ਪੀਰੁ ਵਖਾਣੀਐ ਗੁਰੁ ਗੁਰਾਂ ਵਖਾਣੈ।*
*ਗੁਰ ਚੇਲਾ ਚੇਲਾ ਗੁਰੂ ਕਰ ਚੋਜ ਵਿਡਾਣੈ।* *(ਵਾਰ ੧੩:੧)*
*-ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥* *(ਵਾਰ ੪੧:੧੭)*

ਆਪ ਜੀ ਨੇ ਖਾਲਸੇ ਨੂੰ ਆਪਣਾ ਇਸ਼ਟ-ਸੁਹਿਰਦ, ਬਿਰਦ, ਮਿੱਤਰ, ਸਖਾਈ ਸਜਨ ਆਦਿਕ ਕਹਿ ਕੇ ਮਾਣ ਹੀ ਨਹੀਂ ਬਖਸ਼ਿਆ ਬਲਕਿ ਉਸ ਨੂੰ ਆਪਣਾ ਰੂਪ ਸਵੀਕਾਰਿਆ ਹੈ:

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ। . . .*
*ਖਾਲਸਾ ਮੇਰੋ ਇਸਟ ਸੁਹਿਰਦ। ਖਾਲਸੇ ਮੇਰੋ ਕਹੀਅਤ ਬਿਰਦ। . . .*
*ਖਾਲਸਾ ਮੇਰੋ ਮਿਤ੍ਰ ਸਖਾਈ। ਖਾਲਸਾ ਮਾਤ ਪਿਤਾ ਸੁਖਦਾਈ। . . .*
*ਖਾਲਸਾ ਮੇਰੋ ਪਿੰਡ ਪਰਾਨ। ਖਾਲਸਾ ਮੇਰੀ ਜਾਨ ਕੀ ਜਾਨ। . . .*

*(ਸਰਬ ਲੋਹ ਗ੍ਰੰਥ)*

ਪਰ ਨਾਲ ਹੀ ਗੁਰੂ ਸਾਹਿਬ ਨੇ ਸ਼ਰਤ ਰੱਖ ਦਿੱਤੀ ਕਿ ਜਦੋਂ ਤਕ ਖਾਲਸਾ ਖਾਲਸ ਹੈ, ਨਿਆਰਾ ਹੈ, ਤਦੋਂ ਤਕ ਆਪ ਜੀ ਦਾ ਬਖਸ਼ਿਆ ਹੋਇਆ ਸਾਰਾ ਤੇਜ਼ ਉਸ ਦੇ ਅੰਦਰ ਹੈ ਪਰ ਜਦੋਂ ਉਹ ਬਿਪਰਵਾਦੀ ਰੀਤ ਅਪਣਾ ਲੈਂਦਾ ਹੈ ਉਹ ਤੇਜ਼ਹੀਨ ਹੋ ਜਾਂਦਾ ਹੈ ਅਤੇ ਗੁਰੂ ਸਾਹਿਬ ਦੀ ਪ੍ਰਤੀਤ ਗਵਾ ਬੈਠਦਾ ਹੈ:

*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਓ ਮੈਂ ਸਾਰਾ।*
*ਜਬ ਇਹ ਗਹੈ ਬਿਪਰਨ ਕੀ ਰੀਤ।*
*ਮੈਂ ਨ ਕਰੋਂ ਇਨ ਕੀ ਪਰਤੀਤ।* *(ਸਰਬ ਲੋਹ ਗ੍ਰੰਥ)*

ਵਹਿਮ-ਭਰਮ, ਸ਼ਗਨ-ਅਪਸ਼ਗਨ, ਦਿਨ-ਮਹੂਰਤ, ਜੰਤ੍ਰ-ਤੰਤਰ, ਧਾਗੇ-ਤਵੀਤ ਵਿਚ ਵਿਸ਼ਵਾਸ਼ ਮੜੀ-ਮਸਾਣ ਦੀ ਪੂਜਾ, ਜੋਤ-ਜਗਾਣਾ, ਦੀਵੇ ਬਾਲ ਦੇ ਆਰਤੀ ਕਰਨਾ, ਵਰਤ, ਤੀਰਥ ਆਦਿਕ ਫੋਕਟ ਕਰਮ-ਕਾਂਡਾਂ ਵਿਚ ਲੀਨ ਰਹਿਣਾ, ਫਕੀਰਾਂ, ਜੋਤਸ਼ੀਆਂ ਦੇ ਦੁਆਰਾਂ 'ਤੇ ਭਟਕਨਾ, ਜਾਤ-ਪਾਤ, ਛੂਆ-ਛੂਤ ਦਾ ਵਿਚਾਰ ਆਦਿ ਬਿਪਰਨ ਕੀ ਰੀਤ ਹੀ ਹੈ। ਅੰਮ੍ਰਿਤ ਦੀ ਦਾਤ ਸਿਰ ਦੇ ਕੇ ਪ੍ਰਾਪਤ ਕੀਤੀ ਜਾਂਦੀ ਹੈ, ਇਹ ਇਸ ਦਾ ਮੁੱਖ ਪਹਿਲੂ ਹੈ:

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥ (ਪੰਨਾ ੯੧੮)*
*-ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ॥*
*ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ॥ (ਪੰਨਾ ੧੭੧)*

ਜਦੋਂ ਤਕ ਗੁਰੂ ਨੂੰ ਆਪਣਾ ਆਪਾ ਸਮਰਪਣ ਨਹੀਂ ਕੀਤਾ ਜਾਂਦਾ, ਗੁਰੂ ਦੀ ਮਤਿ ਧਾਰਨ ਨਹੀਂ ਕੀਤੀ ਜਾਂਦੀ, ਗੁਰੂ ਨਾਲੋਂ ਵਿੱਥ ਬਣੀ ਰਹਿੰਦੀ ਹੈ। ਗੁਰੂ ਦੇ ਪਿਆਰੇ ਨਹੀਂ ਬਣ ਸਕਦੇ। ਆਪਣੀ ਮੱਤ ਦਾ ਹੰਕਾਰ ਕਰਨ ਵਾਲੇ, ਤਨ, ਮਨ, ਧਨ ਸਭ ਆਪਣਾ ਸਮਝਣ ਵਾਲੇ ਮਨਮੁਖ ਸਾਕਤ ਅਖਵਾਉਂਦੇ ਹਨ। ਗੁਰੂ ਸਾਹਿਬ ਸਮਝਾ ਰਹੇ ਹਨ ਕਿ ਮਾਇਆ- ਮੋਹ ਦੇ ਹਨੇਰੇ ਵਿਚ ਫਸੇ ਹੋਏ ਜੀਵ ਦੇ ਅੰਦਰ ਗੁਰੂ ਹੀ ਗਿਆਨ ਦਾ ਦੀਵਾ ਬਾਲਦਾ ਹੈ। ਗੁਰੂ ਦੇ ਦਿੱਤੇ ਗਿਆਨ ਦੇ ਰਾਹੀਂ ਹੀ ਪ੍ਰਭੂ-

ਚਰਨਾਂ ਵਿਚ ਲਗਨ ਲੱਗਦੀ ਹੈ। ਅਗਿਆਨਤਾ ਦਾ ਹਨ੍ਹੇਰਾ ਨਸ਼ਟ ਹੋ ਜਾਂਦਾ ਹੈ, ਹਿਰਦੇ ਘਰ ਵਿਚ ਪ੍ਰਭੂ ਦਾ ਨਾਮ-ਪਦਾਰਥ ਲੱਭ ਪੈਂਦਾ ਹੈ। ਮਾਇਆ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾਉਣ ਵਾਲੇ ਮਨੁੱਖ ਅਕਾਲ ਪੁਰਖ ਨਾਲੋਂ ਟੁੱਟ ਜਾਂਦੇ ਹਨ। ਨਿਰਦਈ ਹੋ ਜਾਂਦੇ ਹਨ। ਉਹ ਮਨੁੱਖ ਸਤਿਗੁਰ ਅੱਗੇ ਆਪਣਾ ਸਿਰ ਨਹੀਂ ਵੇਚਦੇ। ਉਹ ਆਪਣੇ ਅੰਦਰੋਂ ਹਉਮੈਂ ਨਹੀਂ ਤਿਆਗਦੇ। ਉਹ ਬਦਕਿਸਮਤ ਜਨਮ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ:

*-ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ॥*
*ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ॥੩॥*
*ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ॥*
*ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ॥੪॥*
*ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ॥*
*ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ॥ (ਪੰਨਾ ੧੭੨)*

-ਗੁਰੂ ਹੀ ਅੰਦਰ ਵੱਸਦੇ ਪਰਮਾਤਮਾ ਨੂੰ ਪ੍ਰਗਟ ਕਰਦਾ ਹੈ:

*ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ॥*
*ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ॥ (ਪੰਨਾ ੧੬੯)*

ਜਿਸ ਨੇ ਸਾਧ-ਸੰਗਤ ਦੀ ਬਰਕਤ ਨਾਲ ਆਪਣਾ ਸਿਰ ਗੁਰੂ ਦੇ ਹਵਾਲੇ ਕਰ ਦਿੱਤਾ, ਆਪਣੀ ਹਉਮੈਂ ਤਿਆਗ ਦਿੱਤੀ, ਆਪਣਾ ਮਨ, ਤਨ ਸਭ ਗੁਰੂ ਨੂੰ ਸੌਂਪ ਦਿੱਤਾ, ਗੁਰੂ ਨੇ ਉਸ ਦੇ ਹਿਰਦੇ ਵਿਚ ਵੱਸਦਾ ਪ੍ਰਭੂ ਉਸ ਨੂੰ ਵਿਖਾਲ ਦਿੱਤਾ। ਪ੍ਰਭੂ ਦੇ ਵਿਛੋੜੇ ਵਾਲਾ ਉਸ ਦਾ ਸਾਰਾ ਦੁੱਖ ਦੂਰ ਹੋ ਗਿਆ:

*ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ॥*
*ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ॥*
*ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ ਸੰਗਿ ਪ੍ਰਭੂ ਦਿਖਾਇਆ॥*
*ਖਿਨ ਮਾਹਿ ਸਗਲਾ ਦੂਖੁ ਮਿਟਿਆ ਮਨਹੁ ਚਿੰਦਿਆ ਪਾਇਆ॥ (ਪੰਨਾ ੨੪੭)*

ਜਿਸ ਨੇ ਸੀਸ ਅਰਪਣ ਕਰ ਦਿੱਤਾ, ਉਹ ਗੁਰੂ ਦਾ ਹੋ ਗਿਆ। ਜਿਸ ਨੇ ਗੁਰਮਤਿ ਅਪਣਾਅ ਲਈ, ਉਸ ਦੇ ਭਰਮ-ਭੁਲੇਖੇ ਦੂਰ ਹੋ ਗਏ। ਮਾਇਆ ਦੇ ਬੰਧਨ ਟੁੱਟ ਗਏ, ਉਹ ਪ੍ਰਭੂ ਵਿਚ ਲੀਨ ਹੋ ਗਿਆ। ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਸਿੱਖ ਸਤਿਗੁਰੂ ਦੀ ਦੱਸੀ ਹੋਈ ਕਾਰ ਕਰਦੇ ਹਨ, ਮੈਂ ਉਨ੍ਹਾਂ ਦੇ ਗ਼ੁਲਾਮਾਂ ਦਾ ਗ਼ੁਲਾਮ ਹਾਂ। ਜਿਨ੍ਹਾਂ ਦੇ ਮਨ ਪ੍ਰਭੂ-ਨਾਮ ਦੇ ਗੂੜੇ ਰੰਗ ਵਿਚ ਰੰਗੇ ਹੋਏ ਹਨ, ਉਨ੍ਹਾਂ ਦੇ ਚੋਲੇ ਭਾਵ ਸਰੀਰ ਪ੍ਰਭੂ ਦੇ ਪਿਆਰ ਵਿਚ ਭਿੱਜੇ ਹੋਏ ਹਨ। ਹੇ ਨਾਨਕ! ਉਨ੍ਹਾਂ ਨੂੰ ਪ੍ਰਭੂ ਨੇ ਕਿਰਪਾ ਕਰ ਕੇ ਗੁਰੂ ਨਾਲ ਮਿਲਾਇਆ ਹੈ ਤੇ ਉਨ੍ਹਾਂ ਆਪਣਾ ਸਿਰ ਗੁਰੂ ਅੱਗੇ ਵੇਚ ਦਿੱਤਾ ਹੈ:

*-ਜੋ ਸਿਖ ਗੁਰ ਕਾਰ ਕਮਾਵਹਿ ਹਉ ਗੁਲਮੁ ਤਿਨਾ ਕਾ ਗੋਲੀਆ॥*

*ਹਰਿ ਰੰਗਿ ਚਲੂਲੈ ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ॥*
*ਕਰਿ ਕਿਰਪਾ ਨਾਨਕ ਮੇਲਿ ਗੁਰ ਪਹਿ ਸਿਰੁ ਵੇਚਿਆ ਮੋਲੀਆ॥ (ਪੰਨਾ ੩੧੧)*
*-ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ॥*
*ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ॥ (ਪੰਨਾ ੪੨੦)*

ਜਿਸ ਮਨੁੱਖ ਉੱਤੇ ਪ੍ਰਭੂ ਆਪ ਕਿਰਪਾ ਕਰਦਾ ਹੈ, ਜੋ ਪ੍ਰਭੂ ਨੂੰ ਭਾਉਂਦਾ ਹੈ ਉਹ ਆਪਣਾ ਸਿਰ ਗੁਰੂ ਅੱਗੇ ਭੇਟ ਕਰ ਦੇਣ ਵਿਚ ਸਮਰੱਥ ਹੁੰਦਾ ਹੈ। ਭਾਵ ਉਹ ਗੁਰੂ ਦੀ ਸੇਵਾ ਵਿਚ ਲੱਗ ਜਾਂਦਾ ਹੈ। ਤਨ, ਮਨ, ਧਨ ਸਭ ਗੁਰੂ ਨੂੰ ਅਰਪਣ ਕਰ ਦੇਂਦਾ ਹੈ, ਹੰਕਾਰ ਨਹੀਂ ਕਰਦਾ। ਇਸ ਸੇਵਾ ਦਾ ਸੁਭਾਉ ਇਹ ਹੈ ਕਿ ਇਹ ਹਰਿ-ਰਸ ਦੇਂਦੀ ਹੈ, ਜਿਸ ਨਾਲ ਜੀਵ ਰੱਜ ਜਾਂਦਾ ਹੈ, ਫਿਰ ਕੋਈ ਭੁੱਖ, ਕੋਈ ਤ੍ਰਿਸ਼ਨਾ ਨਹੀਂ ਰਹਿ ਜਾਂਦੀ:

*-ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ॥*
*ਜਨ ਨਾਨਕ ਹਰਿ ਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ॥ (ਪੰਨਾ ੧੬੭)*
*-ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥*
*ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥ (ਪੰਨਾ ੧੧੧੪)*

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਖੰਡੇ-ਬਾਟੇ ਦੀ ਪਾਹੁਲ ਲੈ ਕੇ ਨਾਮ-ਅੰਮ੍ਰਿਤ ਦੀ ਪ੍ਰਾਪਤੀ ਦੇ ਲਕਸ਼ ਤਕ ਪਹੁੰਚਣ ਲਈ ਜ਼ਰੂਰੀ ਹੈ ਕਿ ਆਪਣਾ ਸਿਰ ਗੁਰੂ ਨੂੰ ਭੇਟ ਕੀਤਾ ਜਾਏ, ਭਾਵ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦਿੱਤਾ ਜਾਏ, ਗੁਰੂ ਦੀ ਸ਼ਰਨ ਲੈ ਲਈ ਜਾਏ। ਪੂਰਨ ਸਮਰਪਣ ਦੀ ਭਾਵਨਾ ਨਾਲ ਹੀ ਗੁਰਮਤਿ ਦਾ ਧਾਰਨੀ ਬਣਿਆ ਜਾ ਸਕਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਵੇਂ ਗਊ ਨੂੰ ਸਾਰੇ ਪਦਾਰਥ ਖੱਲ, ਤੂੜੀ ਆਦਿਕ ਖੁਆਈ ਦੇ ਹਨ ਤੇ ਬਦਲੇ ਵਿਚ ਉਸ ਦਾ ਦੁੱਧ ਚੋ ਕੇ ਪੀਤਾ ਜਾਂਦਾ ਹੈ, ਇਸੇ ਤਰ੍ਹਾਂ ਸਤਿਗੁਰੂ ਦੀ ਸ਼ਰਨੀਂ ਪਿਆਂ ਪਹਿਲਾਂ ਆਪਾ ਭਾਵ ਗੁਆਉਣ ਲਈ ਤਨ, ਮਨ, ਧਨ ਸਭ ਕੁਝ ਗੁਰੂ ਨੂੰ ਸੌਂਪ ਦੇਈਦਾ ਹੈ ਤੇ ਸਤਿਗੁਰੂ ਤੋਂ ਨਾਮ-ਗੁਰ-ਮੰਤਰ ਦਾ ਦਾਨ ਲੈ ਕੇ ਮੁਕਤ ਪਦ ਪ੍ਰਾਪਤ ਕਰੀਦਾ ਹੈ ਅਤੇ ਸਦੀਵ-ਕਾਲ ਲਈ ਜੀਅ ਉਠੀਦਾ ਹੈ, ਭਾਵ ਜਨਮ-ਮਰਣ ਤੋਂ ਰਹਿਤ ਹੋ ਜਾਈਦਾ ਹੈ:

*ਜੈਸੇ ਗਊ ਸੇਵਾ ਕੈ ਸਹੇਤ ਪ੍ਰਤਿਪਾਲੀਅਤ,*
*ਸਕਲ ਅਖਾਦ ਵਾ ਕੋ ਦੂਧ ਦੁਹਿ ਪੀਜੀਐ॥*
*ਤੈਸੇ ਤਨ ਮਨ ਧਨ ਅਰਪ ਸਰਨਿ ਗੁਰ,*
*ਦੀਖਿਆ ਦਾਨ ਲੈ ਅਮਰ ਸਦ ਸਦ ਜੀਜੀਐ॥੫੮੪॥ (ਕਬਿੱਤ ਸਵੱਯੇ)*

ਪਰ ਪੂਰਨ ਸਮਰਪਣ ਦੇ ਅਭਾਵ ਕਾਰਨ ਮਨਮੁਖ ਪਰਮਾਤਮਾ ਨਾਲੋਂ ਆਪਣੀ ਵੱਖਰੀ ਹਸਤੀ ਬਣਾ ਬੈਠਦਾ ਹੈ, ਆਪਣੇ ਆਪ ਨੂੰ ਸਭ ਕੁਝ ਕਰਨ ਵਾਲਾ ਮੰਨ ਕੇ ਹੰਕਾਰ ਕਰਦਾ ਹੈ ਅਤੇ ਲੋਭ, ਮੋਹ, ਹਉਮੈਂ, ਲੋਕਾਚਾਰ, ਮੇਰ-ਤੇਰ, ਝਗੜੇ-ਝੰਜਟਾਂ

ਵਿਚ ਫਸਿਆ ਹੋਇਆ ਉਸ ਪੱਥਰ ਵਾਂਗ ਬਣ ਜਾਂਦਾ ਹੈ ਜੋ ਪਾਰਸ ਦੀ ਛੋਹ ਨਾਲ ਪਾਰਸ ਨਹੀਂ ਬਣਦਾ, ਕਿਉਂਕਿ ਉਸ ਵਿਚ ਕੁਲ ਦਾ ਅਭਿਮਾਨ ਹੁੰਦਾ ਹੈ ਕਿ ਪਾਰਸ ਵੀ ਉਸ ਦੇ ਵਾਂਗ ਦਾ ਪੱਥਰ ਹੈ। ਜੇਕਰ ਉਸ ਨੂੰ ਪਾਣੀ ਵਿਚ ਸੁੱਟੀਏ ਤਾਂ ਭਾਰ ਦੇ ਅਭਿਮਾਨ ਦੇ ਕਾਰਨ ਜਲਦੀ ਡੁੱਬ ਜਾਂਦਾ ਹੈ ਪਰ ਕਠੋਰ ਹੋਣ ਕਰਕੇ ਭਿੱਜਦਾ ਨਹੀਂ ਤੇ ਸੁੱਕਾ ਹੀ ਰਹਿੰਦਾ ਹੈ ਅਤੇ ਸਿਰਫ ਘੜੇ ਭੰਨਣੇ ਹੀ ਚੰਗਾ ਸਮਝਦਾ ਹੈ। ਦੂਸਰਾ ਦ੍ਰਿਸ਼ਟਾਤ ਸੱਪਾਂ ਦੇ ਦਿੰਦੇ ਹੋਏ ਭਾਈ ਗੁਰਦਾਸ ਜੀ ਸਮਝਾਉਂਦੇ ਹਨ ਕਿ ਸੱਪ ਸ਼ੀਤਲ ਚੰਦਨ ਨਾਲ ਲਿਪਟਿਆ ਹੋਇਆ ਵੀ ਵੱਡੀ ਉਮਰ ਦੇ ਹੰਕਾਰ ਦੇ ਕਾਰਨ ਜ਼ਹਿਰ ਨਹੀਂ ਛੱਡਦਾ। ਇਸੇ ਤਰ੍ਹਾਂ ਹਿਰਦੇ ਵਿਚ ਕਪਟ, ਹੰਕਾਰ, ਝੂਠ ਰੱਖਣ ਵਾਲੇ ਪਰ ਉੱਪਰੋਂ ਗੁਰੂ ਨਾਲ ਪਿਆਰ ਜਤਾਉਣ ਵਾਲੇ ਮਨੁੱਖ ਦਾ ਜੀਵਨ ਵਿਅਰਥ ਹੈ:

*-ਪਥਰੁ ਪਾਰਸਿ ਪਰਸੀਐ ਪਾਰਸੁ ਹੋਇ ਨ ਕੁਲ ਅਭਿਮਾਨੈ।*
*ਪਾਣੀ ਅੰਦਰਿ ਸਟੀਐ ਤੜਭੜ ਡੁਬੈ ਭਾਰ ਭੁਲਾਣੈ।*
*ਚਿਤ ਕਠੋਰ ਨ ਭਿਜਈ ਰਹੈ ਨਿਕੋਰੁ ਘੜੈ ਭੰਨਿ ਜਾਣੈ।* *(ਵਾਰ ੧੭:੧੧)*
*-ਅਹਿਨਿਸਿ ਅਹਿ ਲਪਟਾਨੋ ਰਹੈ ਚੰਦਨਹਿ,*
*ਤਜਤ ਨ ਬਿਖੁ ਤਊ ਹਉਮੈ ਅਹੰਕਾਰ ਕੈ॥*
*ਕਪਟ ਸਨੇਹ ਦੇਹ ਨਿਹਫਲ ਜਗਤ ਮੈ,*
*ਸੰਤਨ ਕੋ ਹੈ ਦੋਖੀ ਦੁਬਿਧਾ ਬਿਕਾਰ ਕੈ॥੩੨੯॥* *(ਕਬਿੱਤ ਸਵੱਯੇ)*

ਜਿਹੜਾ ਖਾਲਸਾ ਬਣ ਜਾਂਦਾ ਹੈ, ਗੁਰਮਤਿ-ਗਾਡੀ-ਰਾਹ 'ਤੇ ਤੁਰਦਾ ਹੈ, ਉਹ ਆਪਣੇ ਆਪ ਨੂੰ ਜਤਲਾਉਂਦਾ ਨਹੀਂ। ਉਹ ਸੰਸਾਰੀ ਲੋਕਾਂ ਵਿਚ ਵਿਚਰਦਾ ਹੋਇਆ, ਲੋਕਾਚਾਰੀ ਦੇ ਵੱਖ-ਵੱਖ ਰੰਗ ਗੁਆ ਕੇ ਇਕ ਨਿਰੰਕਾਰ ਦੇ ਰੰਗ ਵਾਲਾ ਹੋ ਜਾਂਦਾ ਹੈ:

*ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ,*
*ਸਬਦ ਸੁਰਤਿ ਉਨਮਨ ਉਨਮਾਨੀਐ॥੩੯॥* *(ਕਬਿੱਤ ਸਵੱਯੇ)*

ਉਹੀ ਮਨੁੱਖ ਅਸਲੀ ਸੇਵਕ ਹੈ ਜੋ ਚਤੁਰਾਈਆਂ, ਚਾਲਾਕੀਆਂ, ਆਪਣੀ ਅਕਲ ਦਾ ਮਾਣ ਛੱਡ ਕੇ ਸਤਿਗੁਰੂ ਦੀ ਸ਼ਰਨ ਵਿਚ ਆਉਂਦਾ ਹੈ, ਭਾਣਾ ਮੰਨਦਾ ਹੈ ਅਤੇ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਪ੍ਰੋ ਕੇ ਰੱਖਦਾ ਹੈ। ਇਸ ਪ੍ਰਬਲ ਮਾਇਆ-ਮੋਹ ਦੇ ਜਾਲ ਤੋਂ ਆਪਾ ਭਾਵ ਗਵਾਇਆਂ ਹੀ ਮੁਕਤੀ ਸੰਭਵ ਹੈ। ਜਿਹੜਾ ਮਨੁੱਖ ਆਪਣਾ ਸਿਰ ਗੁਰੂ ਦੇ ਹਵਾਲੇ ਕਰਦਾ ਹੈ, ਮਨਮਤਿ ਤਿਆਗ ਦੇ ਗੁਰਮਤਿ ਦੇ ਅਨੁਸਾਰ ਜੀਵਨ ਬਤੀਤ ਕਰਦਾ ਹੈ, ਉਹ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਮਾਣ ਪ੍ਰਾਪਤ ਕਰਦਾ ਹੈ:

*-ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥ (ਪੰਨਾ ੧੨੪੭)*
*-ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ॥*
*ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ॥* *(ਪੰਨਾ ੪੨੧)*

■

# ਦਸਤਾਰ : ਸਮਾਜਿਕ, ਧਾਰਮਿਕ ਅਤੇ ਇਤਿਹਾਸਿਕ ਪਰਿਪੇਖ

*-ਪ੍ਰੋ. ਮਨਜੀਤ ਕੌਰ**

ਦਸਤਾਰ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਜਿਸ ਦਾ ਅਰਥ ਹੈ- ਹੱਥਾਂ ਨਾਲ ਬਣਾ ਸਵਾਰ ਕੇ ਬੰਨਿਆ ਬਸਤਰ। ਦਸਤਾਰ ਨੂੰ ਅੰਗਰੇਜ਼ੀ ਭਾਸ਼ਾ ਵਿਚ ਟਰਬਨ, ਫਰੈਂਚ ਵਿਚ ਟਲਬੈਂਡ, ਰੋਮਾਨੀ ਵਿਚ ਟੁਲੀਪਨ, ਲਾਤੀਨੀ ਭਾਸ਼ਾ ਵਿਚ ਮਾਈਟਰ, ਤੁਰਕੀ ਵਿਚ ਸਾਰੀਕ ਕਿਹਾ ਜਾਂਦਾ ਹੈ। ਵੱਖ-ਵੱਖ ਧਰਮਾਂ ਅਤੇ ਵੱਖ-ਵੱਖ ਭਾਸ਼ਾਵਾਂ ਵਿਚ ਦਸਤਾਰ ਦੇ ਕਈ ਨਾਮ ਪ੍ਰਚਲਿਤ ਹਨ ਜਿਵੇਂ-ਸਾਫ਼ਾ, ਪਰਨਾ, ਸ਼ਮਲਾ, ਤਾਰਬੁਸ਼, ਸਕਾਰਫ਼, ਉਸ਼ਣੀਸ਼, ਸ਼ੇਲਾ, ਸ਼ਮਲਾ, ਚੀਰਾ ਆਦਿ।

ਪੰਜਾਬੀ ਵਿਚ ਦਸਤਾਰ ਨੂੰ ਪੱਗ ਕਿਹਾ ਜਾਂਦਾ ਹੈ, ਪੱਗ ਦਾ ਅਰਥ ਹੈ- ਸਫ਼ੈਦ ਵਾਲ ਜਾਂ ਸਿਆਣਪ। ਭਾਵ ਕਿ ਪੱਗ ਸੂਝ-ਬੂਝ ਤੇ ਸਿਆਣਪ ਦਾ ਪ੍ਰਤੀਕ ਹੈ। ਪੱਗ ਪੰਜਾਬ ਤੋਂ ਬਿਨਾਂ ਹਰਿਆਣਾ, ਬੰਗਾਲ, ਬਿਹਾਰ, ਗੁਜਰਾਤ, ਮਹਾਂਰਾਸ਼ਟਰ, ਰਾਜਸਥਾਨ ਆਦਿ ਰਾਜਾਂ ਵਿਚ ਆਪੋ ਆਪਣੇ ਸੱਭਿਆਚਾਰ ਅਨੁਸਾਰ ਬੰਨ੍ਹੀ ਜਾਂਦੀ ਹੈ। ਦਸਤਾਰ ਸਜਾਉਣ ਦੇ ਵੱਖੋ-ਵੱਖ ਰੂਪ ਵੀ ਪ੍ਰਚਲਿਤ ਰਹੇ ਹਨ ਜਿਵੇਂ-- ਪਿਸ਼ਾਵਰੀ ਪੱਗੜੀ, ਤੁਰਲੇ ਵਾਲੀ, ਅਫਗਾਨੀ, ਪਟਿਆਲਾ ਸ਼ਾਹੀ, ਅੰਮ੍ਰਿਤਸਰੀ, ਨਿਹੰਗ ਸਿੰਘਾਂ ਦੀ ਦਸਤਾਰ, ਪ੍ਰੈਜ਼ੀਡੈਂਟ ਗਾਰਡ ਦੀ ਪੱਗੜੀ ਆਦਿ।

ਦਸਤਾਰ ਦੀ ਅਰੰਭਤਾ ਕਦੋਂ ਹੋਈ ਇਸ ਸਬੰਧੀ ਨਿਸ਼ਚਿਤ ਰੂਪ ਵਿਚ ਕੁਝ ਕਹਿਣਾ ਮੁਸ਼ਕਿਲ ਹੈ। ਆਦਿ ਕਾਲ ਤੋਂ ਹੀ ਮਨੁੱਖ ਆਪਣੇ ਤਨ ਨੂੰ ਢੱਕਣ ਲਈ ਵੱਖ-ਵੱਖ ਪਹਿਰਾਵਾ ਪਹਿਨਦਾ ਆਇਆ ਹੈ। ਦਸਤਾਰ ਮਨੁੱਖੀ ਪਹਿਰਾਵੇ ਦਾ ਅਹਿਮ ਹਿੱਸਾ ਰਹੀ ਹੈ। ਸੰਸਾਰ ਦੇ ਲੱਗਭਗ ਸਾਰੇ ਪੀਰ, ਪੈਗੰਬਰ, ਰਿਸ਼ੀ-ਮੁਨੀ, ਗੁਰੂ, ਭਗਤ ਕੇਸਾਧਾਰੀ ਹੋਏ ਹਨ ਤੇ ਇਸ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਕੇਸਾਂ ਦੀ ਸੁਰੱਖਿਆ ਲਈ ਜਿਸ ਵੀ ਬਸਤਰ ਦੀ ਵਰਤੋਂ ਕੀਤੀ ਜਾਂਦੀ ਸੀ, ਉਸ ਨੂੰ ਪੱਗ, ਪੱਗੜੀ ਜਾਂ ਦਸਤਾਰ ਦਾ ਨਾਮ ਦਿੱਤਾ ਗਿਆ ਹੈ।

ਪ੍ਰੋ. ਹਰਬੰਸ ਸਿੰਘ 'ਇਨਸਾਈਕਲੋਪੀਡੀਆ ਆਫ਼ ਸਿਖਇਜ਼ਮ' ਵਿਚ ਦਸਤਾਰ ਦੇ ਅਰੰਭ ਬਾਰੇ ਦੱਸਦੇ ਹੋਏ ਕਹਿੰਦੇ ਹਨ ਕਿ ਅਜੰਤਾਂ ਦੀਆਂ ਗੁਫਾਵਾਂ ਅਤੇ ਸਾਂਚੀ ਸਤੂਪ ਤੋਂ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਪੱਗੜੀ ਦਾ ਇਤਿਹਾਸ ਬਹੁਤ ਪੁਰਾਤਨ ਹੈ। ਅਜੰਤਾਂ ਅਤੇ ਸਾਂਚੀ ਅੰਦਰ ਸਥਿਤ ਪੱਥਰ ਦੀਆਂ ਮਰਦਾਂ ਦੀਆਂ ਮੂਰਤੀਆਂ ਦੇ ਸਿਰਾਂ ਉਪਰ ਪੱਗ ਨਜ਼ਰ ਆਉਂਦੀ ਹੈ।

ਚੀਨ ਦੇ ਇਤਿਹਾਸ ਵਿਚ ਵੀ ਪੱਗ ਦਾ ਜ਼ਿਕਰ ਮਿਲਦਾ ਹੈ। ੧੮੪ (ਈ.ਪੂ.) ਚੀਨ ਵਿਚ ਜਨਤਕ ਵਿਦਰੋਹ ਹੋਇਆ ਜਿਸ ਵਿਚ ਚੀਨ ਨਿਵਾਸੀਆਂ

**ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ।*

ਵੱਲੋਂ ਪੀਲੀਆਂ ਪੱਗਾਂ ਬੰਨ ਕੇ ਇਕਮੁੱਠਤਾ ਵਿਖਾਈ ਗਈ। ਇਸ ਵਿਦਰੋਹ ਨੂੰ ਇਤਿਹਾਸ ਵਿਚ 'ਪੀਲੀਆਂ ਪੱਗਾਂ ਵਾਲਾ' ਵਿਦਰੋਹ ਕਿਹਾ ਜਾਂਦਾ ਹੈ।

ਇਰਾਨੀ ਅਤੇ ਅਰਬੀ ਲਿਬਾਸ ਵਿਚ ਦਸਤਾਰ ਨੂੰ ਵਿਸ਼ੇਸ਼ ਆਦਰ ਪ੍ਰਾਪਤ ਹੈ। ਅਰਬ ਦੇਸ਼ਾਂ ਵਿਚ ਜਿਸ ਆਦਮੀ ਨੇ ਅਰਬੀ ਤਾਲੀਮ ਦੀ ਯੋਗਤਾ ਪੂਰੀ ਕਰ ਲਈ ਹੋਵੇ ਉਸ ਨੂੰ ਸਨਮਾਨ ਚਿੰਨ੍ਹ ਵਜੋਂ ਦਸਤਾਰ ਬੰਨ੍ਹੀ ਜਾਂਦੀ ਹੈ ਅਤੇ ਉਸ ਸ਼ਖ਼ਸ ਨੂੰ ਦਸਤਾਰਬੰਦ ਕਿਹਾ ਜਾਂਦਾ ਹੈ। ਸੋ ਇਕ ਤਰ੍ਹਾਂ ਨਾਲ ਦਸਤਾਰਬੰਦੀ ਸੰਪੂਰਨਤਾ ਦਾ ਲੱਛਣ ਹੈ। ਮੁਗ਼ਲ ਜ਼ਮਾਨੇ ਵਿਚ ਕਿਸੇ ਅਮੀਰ ਜਾਂ ਵਜ਼ੀਰ ਦਾ ਸਤਿਕਾਰ ਕਰਨ ਲਈ ਉਸ ਨੂੰ ਸ਼ਾਹੀ ਦਰਬਾਰ ਵੱਲੋਂ ਜੋੜਾ ਜਾਮਾ ਦਿੱਤਾ ਜਾਂਦਾ ਸੀ ਤੇ ਦਸਤਾਰ ਵੀ ਬੰਨ੍ਹਾਈ ਜਾਂਦੀ ਸੀ। ਇਸੇ ਨੂੰ ਸਿਰੋਪਾਓ ਕਹਿੰਦੇ ਸਨ। ਸਮਾਜਿਕ ਅਤੇ ਸੱਭਿਆਚਾਰਕ ਤੌਰ 'ਤੇ ਦਸਤਾਰ-ਇੱਜ਼ਤ, ਅਦਬ ਅਤੇ ਸਲੀਕੇ ਦਾ ਪ੍ਰਤੀਕ ਰਹੀ ਹੈ। ਪੁਰਾਤਨ ਸਮਿਆਂ ਵਿਚ ਦਸਤਾਰ ਨੂੰ ਇੰਨਾ ਸਤਿਕਾਰ ਹਾਸਲ ਸੀ ਕਿ ਕੋਈ ਵੀ ਧਾਰਮਿਕ ਜਾਂ ਸਮਾਜਿਕ ਕਾਰਜ ਨੰਗੇ ਸਿਰ ਨਹੀਂ ਕੀਤਾ ਜਾਂਦਾ ਸੀ। ਦੂਸਰਿਆਂ ਪ੍ਰਤੀ ਸਤਿਕਾਰ ਦਾ ਇਜ਼ਹਾਰ ਕਰਨ ਲਈ ਉਨ੍ਹਾਂ ਨੂੰ ਸਨਮਾਨ-ਸਹਿਤ ਦਸਤਾਰ ਦਿੱਤੀ ਜਾਂਦੀ ਸੀ। ਰਾਜਾ ਆਪਣੇ ਉਤਰਾਧਿਕਾਰੀ ਨੂੰ ਆਪਣੀ ਦਸਤਾਰ ਸੌਂਪ ਕੇ ਉਸ ਨੂੰ ਆਪਣਾ ਵਾਰਸ ਜਾਂ ਅਗਲਾ ਸਮਰਾਟ ਘੋਸ਼ਿਤ ਕਰਦਾ ਹੁੰਦਾ ਸੀ। ਇਸ ਰੀਤੀ ਨੂੰ ਤਾਜ਼ਪੋਸ਼ੀ ਵੀ ਕਿਹਾ ਜਾਂਦਾ ਹੈ। ਹਰ ਸਮਾਜ ਵਿਚ ਜਨਮ, ਵਿਆਹ, ਅਤੇ ਮ੍ਰਿਤਕ ਸੰਸਕਾਰ ਮਹੱਤਵਪੂਰਨ ਸਮਝੇ ਜਾਂਦੇ ਹਨ। ਇਨ੍ਹਾਂ ਸੰਸਕਾਰਾਂ ਨੂੰ ਨਿਭਾਉਂਦਿਆਂ ਵੀ ਦਸਤਾਰ ਦਾ ਅਹਿਮ ਸਥਾਨ ਰਿਹਾ ਹੈ। ਵਿਆਹ ਦੇ ਮੌਕੇ ਵਿਆਂਦੜ ਲੜਕੇ ਅਤੇ ਉਸ ਦੇ ਸਕੇ-ਸਨਬੰਧੀ ਪੱਗਾਂ ਬੰਨ੍ਹ ਕੇ ਬਾਰਾਤ ਵਿਚ ਸ਼ਾਮਲ ਹੋ ਕੇ ਆਪਣੀ ਸਰਦਾਰੀ ਨੂੰ ਕਾਇਮ ਰੱਖਦੇ ਹਨ। ਸੱਭਿਅਕ ਸਮਾਜ ਸੁਚੱਜੇ ਪਹਿਰਾਵੇ ਕਾਰਨ ਹੀ ਦੁਨੀਆ ਵਿਚ ਮਾਣ-ਸਤਿਕਾਰ ਪਾਉਂਦਾ ਹੈ। ਮਨੁੱਖ ਵੱਲੋਂ ਧਾਰਨ ਕੀਤੇ ਕੱਪੜੇ ਕਈ ਵਾਰ ਧਰਮ ਦੀ ਰਹਿਤ-ਬਹਿਤ ਨਾਲ ਜੁੜ ਜਾਂਦੇ ਹਨ ਜਾਂ ਫਿਰ ਸੱਭਿਆਚਾਰ ਦਾ ਵਿਸ਼ੇਸ਼ ਅੰਗ ਬਣ ਜਾਂਦੇ ਹਨ। ਆਦਮੀ ਦੀ ਪਛਾਣ ਉਸ ਦੀ ਚਾਲ, ਬੋਲ ਅਤੇ ਲਿਬਾਸ ਤੋਂ ਹੁੰਦੀ ਹੈ। ਇਸ ਸਬੰਧੀ ਪ੍ਰਸਿੱਧ ਰੋਮਾਨੀ ਵਿਦਵਾਨ ਸ਼ੇਖ ਸਾਅਦੀ ਲਿਖਦਾ ਹੈ:

*ਮਰਦਮ ਰਾ ਮੇਂ ਸ਼ਨਾਸ਼ਦ ਅਜ਼।*
*ਰਫ਼ਤਾਰੋ ਗੁਫ਼ਤਰੋ ਦਸਤਾਰ।*

ਪੰਜਾਬੀ ਸੱਭਿਆਚਾਰ ਵਿਚ ਦਸਤਾਰ ਜਾਂ ਪੱਗ ਇੱਜ਼ਤ, ਆਬਰੂ ਅਤੇ ਅਣਖ ਦਾ ਪ੍ਰਤੀਕ ਮੰਨੀ ਗਈ ਹੈ। ਆਮ ਬੋਲੀ ਵਿਚ ਪੱਗ ਲਈ ਵੱਖ-ਵੱਖ ਮੁਹਾਵਰੇ ਅਤੇ ਅਖਾਣ ਵੀ ਪ੍ਰਚਲਿਤ ਹਨ ਜਿਵੇਂ-- ਪੱਗ ਨੂੰ ਹੱਥ ਪਾਉਣਾ, ਪੱਗ ਨੀਵੀਂ ਕਰਨੀ, ਪੱਗ ਨੂੰ ਦਾਗ ਲਾਉਣਾ, ਪੱਗ ਪੈਰਾਂ ਵਿਚ ਰੋਲਣਾ, ਪੱਗ ਵਟਾਉਣਾ ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਸਤਾਰ ਲਈ ਪੱਗ, ਪਾਗ, ਪਗੜੀ ਤੇ ਦੁਮਾਲੜਾ

ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਫੁਰਮਾਨ ਹੈ –

*–ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥ (ਪੰਨਾ ੧੩੭੯)*
*–ਜਿਹ ਸਿਰਿ ਰਚਿ ਰਚਿ ਬਾਧਤ ਪਾਗ॥ (ਪੰਨਾ ੩੩੦)*
*–ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥ (ਪੰਨਾ ੭੨੭)*

ਸਿੱਖ ਧਰਮ ਵਿਚ ਦਸਤਾਰ ਬਹਾਦਰੀ, ਅਣਖ ਤੇ ਆਬਰੂ ਦੀ ਪ੍ਰਤੀਕ ਹੈ। ਦਸਤਾਰ ਸਿੱਖ ਦੀ ਵਿਲੱਖਣ ਹੋਂਦ ਤੇ ਨਿਆਰੇਪਨ ਦੀ ਜ਼ਾਮਨ ਹੈ। ਸਿੱਖ ਧਰਮ ਵਿਚ ਦਸਤਾਰ ਨੂੰ ਸਰਵ–ਉੱਚਤਾ ਪ੍ਰਾਪਤ ਰਹੀ ਹੈ। ਦਸਤਾਰ ਦੀ ਦਾਸਤਾਨ ਸਿੱਖ ਧਰਮ ਦੇ ਆਗਮਨ ਨਾਲ ਹੀ ਸ਼ੁਰੂ ਹੁੰਦੀ ਹੈ। ਗੁਰੂ ਨਾਨਕ ਸਾਹਿਬ ਨੇ ਜਦੋਂ ਕੁਰਲਾਉਂਦੀ ਹੋਈ ਲੋਕਾਈ ਨੂੰ ਵੇਖਿਆ ਤਾਂ ਉਨ੍ਹਾਂ ਨੇ 'ਧੁਰ ਕੀ ਬਾਣੀ' ਦਾ ਉਪਦੇਸ਼ ਦੇ ਕੇ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੇ ਹਿੰਦੁਸਤਾਨੀਆਂ ਵਿਚ ਮਰ ਚੁੱਕੇ ਸਵੈਮਾਣ ਅਤੇ ਅਣਖ਼ ਨੂੰ ਵੰਗਾਰਦੇ ਹੋਏ ਕਿਹਾ:

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਪੰਨਾ ੧੪੨)*

'ਪੁਰਾਤਨ ਜਨਮ ਸਾਖੀ' ਅਨੁਸਾਰ ਗੁਰੂ ਨਾਨਕ ਸਾਹਿਬ ਜਦੋਂ ਪੂਰਬ ਦੀ ਉਦਾਸੀ 'ਤੇ ਗਏ ਤਾਂ ਉਨ੍ਹਾਂ ਨੇ ਪਟਨਾ ਸ਼ਹਿਰ ਵਿਚ ਵੱਸਦੇ ਸਾਲਸ ਰਾਇ ਨੂੰ ਦਸਤਾਰ ਬਖ਼ਸ਼ਿਸ਼ ਕੀਤੀ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਵੀ ਆਪਣੇ ਪ੍ਰਚਾਰਕ ਸਿੱਖਾਂ ਨੂੰ 'ਦਸਤਾਰਾਂ' ਬਖ਼ਸ਼ਦੇ ਰਹੇ ਹਨ। ਸ੍ਰੀ ਗੁਰੂ ਰਾਮਦਾਸ ਜੀ ਦੀ ਹਜ਼ੂਰੀ ਵਿਚ ਜਦ ਮਸੰਦ ਆਇਆ ਕਰਦੇ ਸਨ ਤਾਂ ਉਨ੍ਹਾਂ ਨੂੰ ਦਸਤਾਰਾਂ ਨਾਲ ਸਨਮਾਨਿਤ ਕੀਤਾ ਜਾਂਦਾ ਸੀ। ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਵੱਡੇ ਪੁੱਤਰ ਬਾਬਾ ਪ੍ਰਿਥੀ ਚੰਦ ਨੂੰ ਪਰਵਾਰਿਕ ਜ਼ਿੰਮੇਵਾਰੀ ਦੀ ਦਸਤਾਰ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਦੀ ਦਸਤਾਰ ਸਜਾਈ ਗਈ। ਭਾਈ ਕੇਸਰ ਸਿੰਘ (ਛਿੱਬਰ) 'ਬੰਸਾਵਲੀਨਾਮਾ' ਵਿਚ ਇਸ ਦਾ ਹਵਾਲਾ ਦਿੰਦੇ ਹਨ ਕਿ:–

*ਮਰਨੇ ਕੀ ਪਗ ਪਿਰਥੀਏ ਬਾਧੀ ਗੁਰਿਆਈ ਪੱਗ ਅਰਜਨ ਲਾਧੀ।*

ਸ੍ਰੀ ਗੁਰੂ ਅਰਜਨ ਦੇਵ ਜੀ ਗੁਰਬਾਣੀ ਵਿਚ ਦੁਮਾਲੇ ਦੀ ਉਤਮਤਾ ਦਰਸਾਉਂਦੇ ਹੋਏ ਫੁਰਮਾਉਂਦੇ ਹਨ ਕਿ ਜਦੋਂ ਅਖਾੜੇ ਵਿਚ ਕੋਈ ਪਹਿਲਵਾਨ ਜਿੱਤ ਪ੍ਰਾਪਤ ਕਰਦਾ ਸੀ ਤਾਂ ਉਸ ਜੇਤੂ ਪਹਿਲਵਾਨ ਨੂੰ 'ਦੁਮਾਲੇ' ਨਾਲ ਸਨਮਾਨਿਤ ਕੀਤਾ ਜਾਂਦਾ ਸੀ। ਗੁਰੂ ਸਾਹਿਬ ਆਪਣੇ ਆਪ ਨੂੰ ਵਾਹਿਗੁਰੂ ਦਾ ਜੇਤੂ ਪਹਿਲਵਾਨ ਘੋਸ਼ਿਤ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ:

*ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ॥*
*ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥ (ਪੰਨਾ ੭੪)*

ਸ੍ਰੀ ਗੁਰੂ ਅਰਜਨ ਦੇਵ ਜੀ ਮਨੁੱਖਾ ਦੇਹੀ ਨੂੰ ਸਾਬਤ ਸੂਰਤ ਰੱਖਣ ਦਾ ਉਪਦੇਸ਼ ਦਿੰਦੇ ਹਨ ਅਤੇ ਦਸਤਾਰ ਦੀ ਵਡਿਆਈ ਕਰਦੇ ਹੋਏ ਫੁਰਮਾਉਂਦੇ ਹਨ :–

*ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ॥*

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

*(ਪੰਨਾ ੧੦੮੪)*

ਗੁਰੂ ਨਾਨਕ ਸਾਹਿਬ ਵੱਲੋਂ ਨਿਰਧਾਰਤ ਗੁਰ-ਮਰਯਾਦਾ ਨੇ ਮਨੁੱਖ ਨੂੰ ਅਧਿਆਤਮਕ, ਸਦਾਚਾਰਕ ਅਤੇ ਵਿਵਹਾਰਕ ਪੱਖ ਤੋਂ ਉੱਨਤ ਕੀਤਾ। ਪੰਜਵੇਂ ਪਾਤਸ਼ਾਹ ਤਕ ਸਿੱਖ ਇਕ ਉੱਚਤਮ ਅਤੇ ਆਦਰਸ਼ਕ ਮਨੁੱਖ ਵਿਚ ਢਾਲਿਆ ਜਾ ਚੁੱਕਾ ਸੀ। ਸਿੱਖਾਂ ਵਿਚ ਭਰਾਤ੍ਰੀ ਭਾਵ, ਗੁਰੂ-ਪ੍ਰੀਤ, ਪਰਉਪਕਾਰੀ, ਸੁੱਚੀ ਕਿਰਤ ਜਿਹੇ ਉੱਚਤਮ ਗੁਣ ਆ ਚੁੱਕੇ ਸਨ। ਇਨਸਾਨ ਜਦ ਸਰੀਰਕ ਤੇ ਮਾਨਸਿਕ ਤੌਰ 'ਤੇ ਤਿਆਰ ਹੋ ਜਾਵੇ ਤਾਂ ਉਸ ਦਾ ਜੀਵਨ ਉਚੇਰੀ ਰਹਿਣੀ ਬਹਿਣੀ ਵਾਲਾ ਬਣ ਜਾਂਦਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸੁੰਦਰ ਦਸਤਾਰ ਸਜਾਉਂਦੇ ਸਨ। ਅਜਿਹੀ ਸੋਹਣੀ ਦਸਤਾਰ ਅੱਗੇ ਜਹਾਂਗੀਰ ਦਾ ਤਾਜ ਵੀ ਫਿੱਕਾ ਪੈਂਦਾ ਸੀ। ਇਸ ਦਾ ਹਵਾਲਾ ਗੁਰੂ ਜੀ ਦੇ ਹਜ਼ੂਰੀ ਢਾਡੀ ਭਾਈ ਨੱਥਾ ਮੱਲ ਤੇ ਭਾਈ ਅਬਦੁਲਾ ਵੱਲੋਂ ਗਾਈ ਵਾਰ ਤੋਂ ਮਿਲਦਾ ਹੈ:

*ਦੋ ਤਲਵਾਰਾਂ ਬੱਧੀਆਂ ਇਕ ਮੀਰੀ ਦੀ ਇੱਕ ਪੀਰੀ ਦੀ।*
*ਇਕ ਅਜ਼ਮਤ ਦੀ ਇੱਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟ ਗੜ੍ਹ ਦਰਵਾਜਾ ਬਲਖ ਬਖ਼ੀਰ ਦੀ।*
*ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਦੀ।*
*ਪੱਗ ਤੇਰੀ ਕੀ ਜਹਾਂਗੀਰ ਦੀ?*

ਮੁਗ਼ਲ ਬਾਦਸ਼ਾਹਾਂ ਨੇ ਸ਼ਾਹੀ ਫੁਰਮਾਨ ਜਾਰੀ ਕੀਤੇ ਕਿ ਹਿੰਦੂ ਦਾੜ੍ਹੀ ਮੁਨਵਾ ਕੇ ਰੱਖਣ, ਪੱਗ ਦੀ ਥਾਂ ਟੋਪੀ ਪਹਿਨਣ, ਘੋੜ ਸਵਾਰੀ ਤੇ ਸ਼ਸਤਰਬਾਜ਼ੀ ਨਾ ਕਰਨ, ਪਰੰਤੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਤਿਆਰ-ਬਰ-ਤਿਆਰ ਸਿੱਖਾਂ ਦੀ ਫੌਜ ਤਿਆਰ ਕਰ ਕੇ ਸ਼ਾਹੀ ਫੁਰਮਾਨਾਂ ਦਾ ਵਿਰੋਧ ਕੀਤਾ। ਸਿੱਖ ਧਰਮ ਨੂੰ ਲੋਹੇ ਦੀ ਪਾਣ ਦਿੱਤੀ ਗਈ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਨ ਯੋਧੇ ਤੇ ਤਲਵਾਰ ਦੇ ਧਨੀ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖੁਦ ਸੁੰਦਰ ਦਸਤਾਰ ਸਜਾਉਂਦੇ ਸਨ ਅਤੇ ਪਾਉਂਟਾ ਸਾਹਿਬ ਵਿਖੇ ਦਸਤਾਰ ਮੁਕਾਬਲੇ ਵੀ ਕਰਵਾਇਆ ਕਰਦੇ ਸਨ। ਇਤਿਹਾਸਿਕ ਗ੍ਰੰਥਾਂ ਤੋਂ ਗੁਰੂ ਸਾਹਿਬ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਬਾਬਾ ਫ਼ਤਿਹ ਸਿੰਘ ਜੀ ਦੇ ਦੁਮਾਲਾ ਸਜਾਉਣ ਦਾ ਜ਼ਿਕਰ ਵੀ ਮਿਲਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ: ਦੀ ਵੈਸਾਖੀ ਨੂੰ 'ਖਾਲਸਾ ਪੰਥ' ਦੀ ਸਾਜਨਾ ਕਰਕੇ ਖਾਲਸੇ ਦੀ ਰਹਿਤ ਮਰਿਯਾਦਾ ਦੱਸੀ। ਜਿਸ ਵਿਚ ਦਸਤਾਰ ਸਿੱਖ ਰਹਿਤ ਦਾ ਅਟੁੱਟ ਅੰਗ ਦਰਸਾਈ ਗਈ, ਜੋ ਵੱਖ-ਵੱਖ ਪੁਰਾਤਨ ਸਿੱਖ ਗ੍ਰੰਥਾਂ ਅਤੇ ਰਹਿਤਨਾਮਿਆਂ ਵਿਚ ਅੰਕਿਤ ਹੈ। ਭਾਈ ਨੰਦ ਲਾਲ ਜੀ ਆਪਣੀ ਰਚਨਾ 'ਤਨਖਾਹਨਾਮਾ' ਵਿਚ ਸਿੱਖ ਨੂੰ ਦਸਤਾਰ ਸਜਾਉਣ ਪ੍ਰਤੀ ਹਦਾਇਤ ਕਰਦੇ ਹਨ:

*ਕੰਘਾ ਦੋਨੋਉ ਵਕਤ ਕਰ ਪਾਗ ਚੁਨਹਿ ਕਰ ਬਾਂਧਈ।*

ਭਾਈ ਦੇਸਾ ਸਿੰਘ ਜੀ ਨੇ ਆਪਣੀ ਲਿਖਤ ਵਿਚ ਵੱਡੀ ਪੱਗ ਸਜਾਉਣ ਲਈ ਕਿਹਾ ਹੈ:

*ਜੂੜਾ ਸੀਸ ਕੇ ਮੱਧ ਭਾਗ ਮੈ ਰਾਖੇ। ਔਰ ਪਾਗ ਬੜੀ ਬਾਂਧੇ।*
*ਪ੍ਰਾਤ ਇਸਨਾਨ ਜਤਨ ਕਰ ਜੋ ਸਾਧੇ। ਕੰਘਾ ਕਰਦ ਦਸਤਾਰਹਿ ਬਾਧੇ।*
*ਚਾਰ ਘੜੀ ਜਬ ਦਿਵਸ ਰਹਾਈ। ਪੰਚ ਇਸਨਾਨ ਪੁੰਨਹੁ ਕਰਾਈ।*
*ਕੰਘਾ ਕਰਦ ਦਸਤਾਰ ਸਜਾਵੇ। ਇਹੀ ਰਹਿਤ ਸਿੰਘ ਸੇ ਭਾਵੇ।*

*(ਰਹਿਤਨਾਮਾ)*

ਭਾਈ ਮਨੀ ਸਿੰਘ 'ਸ਼ਹੀਦ ਬਿਲਾਸ' ਵਿਚ ਲਿਖਦੇ ਹਨ:

*ਪਹਿਰ ਕਛਹਰੇ ਸਿਰ ਬੰਧਯੋ ਪਾਗ। ਗੁਰੂ ਗ੍ਰੰਥ ਬਚਨ ਪਰ ਰਹਯੋ ਲਾਗ।*
*ਮੋਰ ਬਚਨ ਸਿਉ ਕਰੋ ਪਿਆਰਾ। ਸਰਬ ਕਾਲ ਹੋਇ ਰੱਛ ਤੁਹਾਰਾ।*

ਸ. ਰਤਨ ਸਿੰਘ (ਭੰਗੂ) 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਸਿੱਖ ਰਹਿਣੀ ਦੀ ਗੱਲ ਕਰਦੇ ਹੋਏ ਲਿਖਦੇ ਹਨ:

*ਪਹਿਰ ਕਛਹਿਰੇ ਸਿਰ ਬੰਧਯੋ ਪਾਗ। ਗੁਰੂ ਗ੍ਰੰਥ ਬਚਨ ਪਰ ਰਹਯੋ ਲਾਗ।*

ਭਾਈ ਚੌਪਾ ਸਿੰਘ ਨੇ ਦਸਤਾਰ ਸਬੰਧੀ 'ਰਹਿਤਨਾਮੇ' ਵਿਚ ਲਿਖਿਆ ਹੈ ਕਿ:-

*ਨੰਗੇ ਕੇਸੀਂ ਫ਼ਿਰੇ, ਰਵਾਲ ਪਾਏ, ਸੋ ਭੀ ਤਨਖਾਹੀਆ*
*ਨੰਗੇ ਕੇਸੀਂ ਮਾਰਗ ਟੁਰੇ, ਸੋ ਤਨਖਾਹੀਆ*
*ਨੰਗੇ ਕੇਸੀਂ ਭੋਜਨ ਕਰੇ, ਸੋ ਤਨਖਾਹੀਆ*
*ਪਗੜੀ ਲਾਹ ਕੇ ਸਿੱਖ ਪ੍ਰਸ਼ਾਦਿ ਪਾਵੈ, ਸੋ ਤਨਖਾਹੀਆ*

੧੮ਵੀਂ ਸਦੀ ਦੇ ਸਿੱਖਾਂ ਦੇ ਪਹਿਰਾਵੇ ਦੀ ਤਸਵੀਰ ਸ. ਰਤਨ ਸਿੰਘ (ਭੰਗੂ) ਨੇ 'ਪੰਥ ਪ੍ਰਕਾਸ਼' ਵਿਚ ਇਸ ਤਰ੍ਹਾਂ ਪੇਸ਼ ਕੀਤੀ ਹੈ:-

*ਅਸਨ ਬਸਨ ਜੇਤਕ ਬਰਤਾਰੇ। ਮਿਲੈ ਖਜਾਨਯੋ ਲੇ ਮੁਦ ਭਾਰੇ।*
*ਹੁਤੀ ਰੀਤਿ ਸਿੰਘਨ ਕੀ ਤਬ ਯਹਿ।*
*ਦੁਇ ਦੁਇ ਕਛਾ ਸਭ ਕੇ ਲਘੁ ਰਹਿ।*
*ਖਦਰ ਚੌਸੀ ਕੇ ਦਸਤਾਰੇ। ਸਾਫ਼ੇ ਉਭੈ ਹਜੂਰੀ ਭਾਰੇ।*

੧੮੦੦ ਈ: ਤੋਂ ੧੮੪੯ ਈ: ਤਕ ਦਾ ਸਮਾਂ ਸਿੱਖਾਂ ਲਈ ਚੜ੍ਹਦੀ ਕਲਾ ਦਾ ਰਿਹਾ। ਮਹਾਰਾਜਾ ਰਣਜੀਤ ਸਿੰਘ ਆਪ ਸੋਹਣੀ ਦਸਤਾਰ ਸਜਾਉਂਦੇ ਸਨ ਅਤੇ ਉਨ੍ਹਾਂ ਦੇ ਦਰਬਾਰੀ ਅਤੇ ਫੌਜੀ ਵੀ "ਸਾਬਤ ਸੂਰਤਿ ਦਸਤਾਰ ਸਿਰਾ" ਦੇ ਪਾਬੰਦ ਸਨ। ਮਹਾਰਾਜਾ ਰਣਜੀਤ ਸਿੰਘ ਸੁੰਦਰ ਦਸਤਾਰ ਸਜਾਉਣ ਵਾਲਿਆਂ ਨੂੰ ਚੋਖੇ ਇਨਾਮ ਦੇ ਕੇ ਨਿਵਾਜਦੇ ਸਨ। ਮਹਾਰਾਜਾ ਦੀਆਂ ਜਿੱਤਾਂ ਦਾ ਵੱਡਾ ਕਾਰਨ ਦਸਤਾਰਧਾਰੀ ਸਿੱਖ ਜਰਨੈਲ ਜਥੇਦਾਰ ਅਕਾਲੀ ਫੂਲਾ ਸਿੰਘ ਅਤੇ ਸ. ਹਰੀ ਸਿੰਘ ਨਲੂਆ ਸਨ। ਸਿੱਖਾਂ ਤੋਂ ਇਲਾਵਾ ਮਹਾਰਾਜੇ ਦੇ ਮੁੱਖ ਵਜ਼ੀਰ ਫ਼ਕੀਰ ਅਜ਼ੀਜ਼ੂਦੀਨ ਸਮੇਤ ਹੋਰ

ਮੁਸਲਿਮ ਅਤੇ ਹਿੰਦੂ ਵਜ਼ੀਰ ਅਤੇ ਉੱਚ ਅਧਿਕਾਰੀ ਵੀ ਦਸਤਾਰ ਸਜਾਉਂਦੇ ਸਨ।

ਪ੍ਰੋ. ਆਸਾ ਸਿੰਘ ਘੁੰਮਣ ਲਿਖਦੇ ਹਨ ਕਿ ਪੰਜਾਬ ਵਿਚ ਬ੍ਰਿਟਿਸ਼ ਰਾਜ ਦੇ ਸਮੇਂ ਦਸਤਾਰ ਸਜਾਉਣ ਦੇ ਢੰਗ ਵਿਚ ਕਾਫੀ ਤਬਦੀਲੀ ਆਈ। ਅੰਗਰੇਜ਼ ਫੌਜੀ ਵਰਦੀ ਦੇ ਮਾਹਿਰਾਂ ਨੇ ਸਿੱਖਾਂ ਦੀ ਦਸਤਾਰ ਜੋ ਪੰਜ ਗਜ਼ ਦੀ ਹੋਇਆ ਕਰਦੀ ਸੀ ਉਸਦੀਆਂ ਚਾਰ ਤਹਿਆਂ ਲਾਉਣ ਦਾ ਤਰੀਕਾ ਸੁਝਾਇਆ ਇਸ ਨਾਲ ਪੱਗ ਦੇ ਪੇਜ ਉਭਰਦੇ ਸਨ ਅਤੇ ਪੱਗ ਸਲੀਕੇ ਤੇ ਰੋਅਬ ਵਾਲੀ ਦਿਖਾਈ ਦਿੰਦੀ ਸੀ। ਪੰਜ ਗਜ਼ ਦੀ ਪੱਗ ਹੇਠ ਢਾਈ ਗਜ਼ ਦੀ ਫਿਫਟੀ (ਛੋਟੀ ਦਸਤਾਰ) ਦੀ ਵੀ ਸਿਫ਼ਾਰਿਸ਼ ਅਤੇ ਪੇਚਾਂ ਨੂੰ ਦਰੁਸਤ ਕਰਨ ਲਈ ਬਾਜ ਦੀ ਵਰਤੋਂ ਹੋਣ ਲੱਗੀ। ਸੋ ਇਸ ਤਰ੍ਹਾਂ ਪੇਚ, ਫਿਫਟੀ ਅਤੇ ਬਾਜ ਪੱਗ ਦੇ ਸੰਬੰਧ ਵਿਚ ਨਵੇਂ ਸ਼ਬਦ ਹੋਂਦ ਵਿਚ ਆਏ।

੧੨ ਸਤੰਬਰ, ੧੮੯੭ ਨੂੰ ਪਲਟਨ ੩੬ ਸਿੱਖ ਦੇ ੨੧ ਸਿੱਖ ਹਜ਼ਾਰਾਂ ਅਫ਼ਰੀਦੀਆਂ ਨਾਲ ਮੁਕਾਬਲਾ ਕਰਦੇ ਸ਼ਹੀਦ ਹੋਏ। ਇਨ੍ਹਾਂ ਸਿੱਖਾਂ ਦੇ ਆਗੂ ਸ. ਈਸ਼ਰ ਸਿੰਘ ਨੇ ਆਪਣੇ ਸਾਥੀਆਂ ਨੂੰ ਸੋਹਣੀਆਂ ਦਸਤਾਰਾਂ ਸਜਾ ਕੇ ਸ਼ਹੀਦ ਹੋਣ ਲਈ ਕਿਹਾ ਸੀ। ਯੂਨੈਸਕੋ ਨੇ ਦੁਨੀਆ ਦੀਆਂ ੮ ਬਹਾਦਰੀ ਦੀਆਂ ਕਹਾਣੀਆਂ ਵਿਚ ਸਾਰਾਗੜ੍ਹੀ ਦੀ ਘਟਨਾ ਨੂੰ ਸ਼ਾਮਲ ਕੀਤਾ ਹੈ।

੧੯੦੭ ਈ: ਵਿਚ ਅੰਗਰੇਜ਼ ਸਰਕਾਰ ਨੇ ਵਾਹੀ ਹੇਠਲੀ ਜ਼ਮੀਨ ਬਾਰੇ ਚਾਰ ਬਿੱਲ ਪਾਸ ਕੀਤੇ। ਜਿਸ ਨਾਲ ਕਿਸਾਨਾਂ ਵਿਚ ਬੇਚੈਨੀ ਫੈਲ ਗਈ। ਉਸ ਸਮੇਂ ਦੇ ਅਜ਼ਾਦੀ ਘੁਲਾਟੀਏ ਸੂਫ਼ੀ ਅੰਬਾ ਪ੍ਰਸ਼ਾਦ, ਲਾਲਾ ਲਾਜਪਤ ਰਾਏ, ਸ਼ਾਇਰ ਬਾਂਕੇ ਦਿਆਲ, ਸ. ਅਜੀਤ ਸਿੰਘ ਨੇ ੨੨ ਮਾਰਚ, ੧੯੦੭ ਨੂੰ ਲਾਇਲਪੁਰ ਵਿਚ ਡੰਗਰਾਂ ਦੀ ਮੰਡੀ ਦੇ ਸਥਾਨ 'ਤੇ ਇਸ ਬਿਲ ਦੇ ਖ਼ਿਲਾਫ਼ ਜਲਸਾ ਕੀਤਾ, ਜਿਸ ਵਿਚ ਪ੍ਰਸਿੱਧ ਇਨਕਲਾਬੀ ਸ਼ਾਇਰ ਬਾਂਕੇ ਦਿਆਲ ਨੇ ਇਕ ਪੁਰਜ਼ੋਰ ਨਜ਼ਮ ਪੜ੍ਹੀ। ਜਿਸ ਦੇ ਬੋਲ ਸਨ:

*ਪਗੜੀ ਸੰਭਾਲ ਜੱਟਾ ਪਗੜੀ ਸੰਭਾਲ ਓਇ।*
*ਫ਼ਸਲਾਂ ਨੂੰ ਖਾ ਗਏ ਕੀੜੇ, ਤਨ ਤੇ ਨਹੀਂ ਤੇਰੇ ਲੀੜੇ,*
*ਭੁੱਖਾਂ ਨੇ ਲਹੂ ਨਿਚੋੜੇ ਰੋਂਦੇ ਨੇ ਬਾਲ ਓਇ।*
*ਪਗੜੀ ਸੰਭਾਲ ਜੱਟਾਂ ਪਗੜੀ ਸੰਭਾਲ ਓਇ।*

ਤੁਰੰਤ ਹੀ ਇਹ ਨਜ਼ਮ ਬੱਚੇ-ਬੱਚੇ ਦੀ ਜੁਬਾਨ 'ਤੇ ਆ ਗਈ। ਇਸ ਤੋਂ ਕਿਸਾਨ ਲਹਿਰ ਦਾ ਨਾਂ 'ਪੱਗੜੀ ਸੰਭਾਲ ਜੱਟਾ' ਲਹਿਰ ਪੈ ਗਿਆ। ਜਿਸ ਨਾਲ ਇਹ ਲਹਿਰ ਇੱਜ਼ਤ, ਅਣਖ਼ ਅਤੇ ਸਵੈਮਾਣ ਦਾ ਪ੍ਰਤੀਕ ਬਣ ਗਈ।

੧੯੨੧ ਈ: ਨੂੰ ਵਾਪਰੇ ਸਾਕਾ ਨਨਕਾਣਾ ਸਾਹਿਬ ਵਿਚ ਸ਼ਹੀਦ ਹੋਏ ਸਿੰਘਾਂ ਨਮਿਤ ੫ ਮਾਰਚ, ੧੯੨੧ ਈ: ਨੂੰ ਇਕ ਪੰਥਕ ਸਮਾਗਮ ਕੀਤਾ ਗਿਆ। ਇਸ ਦਿਨ ਸਿੱਖ ਆਗੂਆਂ ਨੇ ਇਹ ਐਲਾਨ ਕੀਤਾ ਕਿ ਇਸ ਦਿਨ ਪੂਰਾ ਸਿੱਖ ਪੰਥ ਕਾਲੀਆਂ ਦਸਤਾਰਾਂ ਸਜਾਵੇਗਾ ਅਤੇ ਬੀਬੀਆਂ ਕਾਲੇ ਦੁਪੱਟੇ ਲੈਣਗੀਆਂ। ਬਸ,

ਹੁਕਮ ਦੀ ਦੇਰ ਸੀ ਕਿ ਜਗ੍ਹਾ-ਜਗ੍ਹਾ ਕਾਲੇ ਰੰਗ ਦੇ ਕੜਾਹੇ ਭਰ ਕੇ ਰੱਖੇ ਗਏ। ਸਿੱਖ ਕਾਲੀਆਂ ਪੱਗਾਂ ਰੰਗ ਕੇ ਬੰਨ੍ਹਣ ਲੱਗੇ। ਡਾ. ਗੰਡਾ ਸਿੰਘ ਆਪਣੀ ਪੁਸਤਕ 'ਪੰਜਾਬ' ਵਿਚ ਦੱਸਦੇ ਹਨ ਕਿ ਇਸ ਮੌਕੇ ਪਰ ਬਸਰਾ ਅਤੇ ਇਰਾਕ ਵਿਚ ਸਿੰਘਾਂ ਨੇ ਏਨੇ ਪ੍ਰੇਮ ਅਤੇ ਜੋਸ਼ ਨਾਲ ਕਾਲੀਆਂ ਦਸਤਾਰਾਂ ਸਜਾਈਆਂ ਕਿ ਉੱਥੇ ਇਕ ਦਿਨ ਵਿਚ ਇੱਕ ਲੱਖ, ਪੰਜ ਹਜ਼ਾਰ ਗਜ਼ ਕਾਲੀ ਸਿਲਕ ਵਿਕ ਗਈ। ਹਿੰਦੁਸਤਾਨ ਵਿਚ ਕਾਲੀ ਦਸਤਾਰ ਬੰਨ੍ਹਣੀ ਵੀ ਇਕ ਤਰ੍ਹਾਂ ਜੁਰਮ ਸਮਝਿਆ ਜਾਣ ਲੱਗ ਪਿਆ। ਕਾਲੀਆਂ ਦਸਤਾਰਾਂ ਸਜਾਉਣ ਕਰਕੇ ਕਈ ਫੌਜੀ ਵੀ ਫੌਜ ਵਿੱਚੋਂ ਕੱਢੇ ਗਏ। ਕਾਲੀ ਦਸਤਾਰ ਲਈ ਸਿੱਖਾਂ ਨੂੰ ਗ੍ਰਿਫ਼ਤਾਰੀਆਂ ਵੀ ਦੇਣੀਆਂ ਪਈਆਂ। ਕਾਲੀ ਦਸਤਾਰ ਨੇ ਅੰਗਰੇਜ਼ ਸਰਕਾਰ ਦੀ ਨੀਂਦ ਉਡਾ ਦਿੱਤੀ, ਕਿਉਂਕਿ ਸਾਰੇ ਸਿੱਖਾਂ ਵੱਲੋਂ ਧਾਰਨ ਕੀਤੀ ਇਹ ਦਸਤਾਰ ਕੌਮ ਦੀ ਇਕਮੁੱਠਤਾ ਦੀ ਸੂਚਕ ਸੀ। ਜੋ ਅੰਗਰੇਜ਼ ਨੀਤੀ (ਪਾੜੋ ਤੇ ਰਾਜ ਕਰੋ) ਦੇ ਪੱਖ ਵਿਚ ਨਹੀਂ ਸੀ। ਬਾਬਾ ਖੜਕ ਸਿੰਘ ੧੯੨੨ ਈ: ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਸਨ। ਉਨ੍ਹਾਂ ਨੂੰ ਡੇਰਾ ਗਾਜੀ ਖਾਂ ਦੀ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ, ਤਸ਼ੱਦਦ ਢਾਹਿਆ ਤੇ ਕਈ ਲਾਲਚ ਦਿੱਤੇ। ਪਰੰਤੂ ਬਾਬਾ ਜੀ ਨੇ ਦਸਤਾਰ ਨਹੀਂ ਬਦਲੀ। ੧੯੨੨ ਈ: ਤੋਂ ੧੯੨੭ ਈ: ਤਕ ਬਾਬਾ ਖੜਕ ਸਿੰਘ ਜੀ ਨੇ ਜੇਲ੍ਹ ਵਿਚ ਹੀ ਮੋਰਚਾ ਲਾ ਦਿੱਤਾ। ਲੱਗਭਗ ੫ ਸਾਲ ਆਪ ਗਰਮੀ ਤੇ ਸਰਦੀ ਦੇ ਮੌਸਮ ਵਿਚ ਕੇਵਲ ਇੱਕ ਕਛਹਿਰੇ ਵਿਚ ਹੀ ਰਹੇ। ਅਖ਼ੀਰ ਸਰਕਾਰ ਨੂੰ ਝੁਕਣਾ ਪਿਆ। ਬਾਬਾ ਜੀ ਦੀ ਰਿਹਾਈ ਦੇ ਹੁਕਮ ਹੋਏ ਤਾਂ ਆਪ ਕਾਲੀ ਦਸਤਾਰ ਸਜਾ ਕੇ ਹੀ ਜੇਲ੍ਹ ਤੋਂ ਬਾਹਰ ਆਏ। ਇਸ ਸੂਰਬੀਰ ਦੀ ਜਿੱਤ ਦੀਆਂ ਖੁਸ਼ੀਆਂ ਪੂਰੀ ਕੌਮ ਨੇ ਮਨਾਈਆਂ, ਕਿਉਂਕਿ ਇਹ ਜਿੱਤ ਸਿੱਖ ਕੌਮ ਦੀ ਜਿੱਤ ਸੀ।

੧੯੩੯ ਈ: ਤੋਂ ੧੯੪੫ ਈ: ਤਕ ਚੱਲੇ ਦੂਸਰੇ ਵਿਸ਼ਵ ਯੁੱਧ ਵਿੱਚ ਸਿੱਖ ਫੌਜੀਆਂ ਨੇ ਵੀ ਹਿੱਸਾ ਲਿਆ। ਅੰਗਰੇਜ਼ ਸਰਕਾਰ ਨੇ ਗੋਲੀਆਂ ਤੋਂ ਬਚਣ ਲਈ ਦਸਤਾਰ ਦੀ ਥਾਂ ਹੈਲਮਟ ਪਾਉਣ ਦੀ ਹਦਾਇਤ ਕੀਤੀ। ਪਰ ਸਿੱਖ ਫੌਜੀਆਂ ਨੇ ਹੈਲਮਟ ਦੀ ਹਦਾਇਤ ਨੂੰ ਠੁਕਰਾ ਦਿੱਤਾ। ਸ੍ਰੀ ਅੰਮ੍ਰਿਤਸਰ ਦੇ ਰਹਿਣ ਵਾਲੇ ਕੈਪਟਨ ਸ. ਗੁਰਦਿਆਲ ਸਿੰਘ ਜੋ ਇਸ ਦੂਸਰੇ ਵਿਸ਼ਵ ਯੁੱਧ ਵਿਚ ਲੜ੍ਹੇ ਸਨ, ਉਨ੍ਹਾਂ ਦੇ ਕਹਿਣ ਮੁਤਾਬਿਕ ਸਾਰੇ ਸਿੱਖ ਆਪਣੇ ਸਿਰਾਂ ਉੱਪਰ ਦੋ ਦਸਤਾਰਾਂ ਸਜਾਉਂਦੇ ਸਨ। ਅੰਗਰੇਜ਼ ਸਰਕਾਰ ਨੇ ਕਿਹਾ ਕਿ ਜੰਗ ਦੌਰਾਨ ਜੰਗੀ ਜਹਾਜ਼ ਜਦੋਂ ਸ਼ੈਲਿੰਗ ਕਰਦੇ ਹਨ ਤਾਂ ਹੈਲਮਟ ਸਿਰ ਦੀ ਸੁਰੱਖਿਆ ਦਸਤਾਰ ਨਾਲੋਂ ਜ਼ਿਆਦਾ ਕਰਦੇ ਹਨ। ਅੰਗਰੇਜ਼ਾਂ ਦੇ ਜ਼ੋਰ ਪਾਉਣ 'ਤੇ ਵੀ ਸਿੱਖਾਂ ਨੇ ਦਸਤਾਰਾਂ ਦੀ ਥਾਂ ਹੈਲਮਟ ਨਾ ਪਹਿਨ ਕੇ ਗੁਰੂ ਦਾ ਹੁਕਮ ਮੰਨਣ ਦਾ ਸਿਧਾਂਤ ਵੀ ਪ੍ਰਤੱਖ ਕਰ ਵਿਖਾਇਆ ਕਿ ਗੁਰੂ ਦੇ ਹੁਕਮ 'ਤੇ ਚੱਲਣਾ ਸਿੱਖ ਲਈ ਜ਼ਿੰਦਗੀ ਨਾਲੋਂ ਵੱਧ ਪਿਆਰਾ ਤੇ ਕੀਮਤੀ ਹੈ।

ਸਿੱਖ ਕੇਵਲ ਆਪਣੀ ਦਸਤਾਰ ਦਾ ਹੀ ਸਤਿਕਾਰ ਨਹੀਂ ਕਰਦੇ ਸਗੋਂ ਹਰੇਕ ਦੀ

ਦਸਤਾਰ ਦਾ ਸਤਿਕਾਰ ਕਰਦੇ ਹਨ। ਮੁਹਸਿਨਫਾਨੀ 'ਦਬਿਸਤਾਨ-ਏ-ਮੁਜ਼ਾਹਿਬ' ਵਿਚ ਲਿਖਦਾ ਹੈ ਕਿ "ਲੜਾਈ ਦੇ ਮੈਦਾਨ ਵਿਚ ਵੀ ਸਿੱਖ ਦੂਜੇ ਦੀ ਦਸਤਾਰ ਨਹੀਂ ਉਤਾਰਦੇ। ਜੰਗ ਦੇ ਮੈਦਾਨ ਵਿਚ ਲੜਦਿਆਂ ਹੋਇਆਂ ਜੇਕਰ ਕਿਸੇ ਦੁਸ਼ਮਣ ਦੀ ਦਸਤਾਰ ਉਤਰ ਜਾਂਦੀ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੀ ਤਲਵਾਰ ਦਾ ਵਾਰ ਰੋਕ ਕੇ ਆਖਦੇ ਸਨ ਕੇ ਭਾਈ ਆਪਣੀ ਦਸਤਾਰ ਸੰਭਾਲ, ਮੇਰੀ ਲੜਾਈ ਕੇਵਲ ਜ਼ੁਲਮ ਦੇ ਖਿਲਾਫ਼ ਹੈ, ਮੈਂ ਮੈਦਾਨ ਵਿਚ ਤੇਰੀ ਇੱਜ਼ਤ ਉਤਾਰਨ ਨਹੀਂ ਆਇਆ।"

ਕਾਜ਼ੀ ਨੂਰ ਮੁਹੰਮਦ ਵੀ ਇਸ ਪ੍ਰਥਾਏ ਆਪਣੀ ਲਿਖਤ 'ਜੰਗਨਾਮਾ' ਵਿਚ ਲਿਖਦਾ ਹੈ ਕਿ ਸਿੱਖ ਦੁਸ਼ਮਣ ਦੀ ਪੱਗ ਨੂੰ ਹੱਥ ਨਹੀਂ ਪਾਉਂਦੇ ਅਤੇ ਨਾ ਹੀ ਭੱਜੇ ਜਾਂਦੇ ਦੁਸ਼ਮਣ 'ਤੇ ਵਾਰ ਕਰਦੇ ਹਨ। ਸਿੱਖਾਂ ਨੇ ਜਦ ਵੀ ਦੁਸ਼ਮਣਾਂ ਦੇ ਕਾਫਲਿਆਂ 'ਤੇ ਹੱਲਾ ਬੋਲਿਆ ਉਨ੍ਹਾਂ ਦੀਆਂ ਪਗੜੀਆਂ ਨਹੀਂ ਲਾਹੀਆਂ। ਇਤਿਹਾਸ ਵਿਚ ਇਕ ਹੋਰ ਜ਼ਿਕਰ ਮਿਲਦਾ ਹੈ ਕਿ ਜਦੋਂ ਅਹਿਮਦ ਸ਼ਾਹ ਅਬਦਾਲੀ ਪੰਜਾਬ ਉੱਤੇ ਕਬਜ਼ਾ ਕਰ ਕੇ ਦਿੱਲੀ ਵੱਲ ਵਧਿਆ ਤਾਂ ਉਸ ਨੇ ਰੋਹਤਾਸ ਦੇ ਕਿਲ੍ਹੇ ਵਿਚ ਆਪਣੇ ਚਾਚੇ ਸਰ ਬੁਲੰਦ ਖਾਨ ਨੂੰ ਜਿੱਤੇ ਹੋਏ ਇਲਾਕੇ ਦੀ ਨਿਗਰਾਨੀ ਲਈ ਤਾਇਨਾਤ ਕੀਤਾ ਤਾਂ ਸਿੱਖਾਂ ਨੇ ਸ. ਚੜ੍ਹਤ ਸਿੰਘ ਸ਼ੁਕਰਚੱਕੀਏ ਦੀ ਅਗਵਾਈ ਵਿਚ ਸਰ ਬੁਲੰਦ ਖਾਨ ਨੂੰ ਹਰਾ ਦਿੱਤਾ। ਹਾਰ ਪਿੱਛੋਂ ਸਰ ਬੁਲੰਦ ਖਾਨ ਨੇ ਆਪਣੀ ਤਲਵਾਰ ਸ. ਚੜ੍ਹਤ ਸਿੰਘ ਦੇ ਪੈਰਾਂ ਵਿਚ ਰੱਖ ਕੇ ਗੋਡੇ ਟੇਕ ਕੇ ਜਦ ਆਪਣੀ ਦਸਤਾਰ ਲਾਹ ਕੇ ਸਰਦਾਰ ਦੇ ਪੈਰਾਂ ਵਿਚ ਰੱਖਣ ਲੱਗਾ ਤਾਂ ਸ. ਚੜ੍ਹਤ ਸਿੰਘ ਨੇ ਉਸ ਦੇ ਦੋਵੇਂ ਹੱਥ ਫੜ੍ਹ ਲਏ ਤੇ ਕਿਹਾ, "ਖਾਲਸਾ ਕਿਸੇ ਦੀ ਦਸਤਾਰ ਨਹੀਂ ਲਾਹੁੰਦਾ, ਚਾਹੇ ਉਹ ਜੰਗ ਵਿਚ ਹਾਰਿਆ ਦੁਸ਼ਮਣ ਹੀ ਕਿਉਂ ਨਾ ਹੋਵੇ।" ਇਸ ਘਟਨਾ ਤੋਂ ਪਤਾ ਚਲਦਾ ਹੈ ਕਿ ਸਿੱਖਾਂ ਵਿਚ ਦਸਤਾਰ ਦੀ ਕਿੰਨੀ ਇੱਜ਼ਤ ਸੀ। ਸਿੱਖ ਆਪਣੀਆਂ ਦਸਤਾਰਾਂ ਦੇ ਨਾਲ ਗ਼ੈਰਾਂ ਦੀ ਪੱਤ ਵੀ ਢੱਕਦੇ ਰਹੇ ਹਨ। ਬੰਗਲਾਦੇਸ਼ ਦੀ ਲੜਾਈ ਸਮੇਂ ਮੁਸਲਮਾਨ ਸਿਪਾਹੀਆਂ ਹੱਥੋਂ ਬਲਾਤਕਾਰ ਦਾ ਸ਼ਿਕਾਰ ਹੋਈਆਂ ਬੀਬੀਆਂ ਦੇ ਨੰਗੇਜ਼ ਸਿੱਖ ਸਿਪਾਹੀਆਂ ਨੇ ਆਪਣੀਆਂ ਦਸਤਾਰਾਂ ਨਾਲ ਕੱਜੇ।

ਦਸਤਾਰ ਕਾਰਨ ਪੁਰਾਤਨ ਅਤੇ ਅਜੋਕੇ ਸਮੇਂ ਵੀ ਸਿੱਖਾਂ ਨੂੰ ਕਈ ਕਸ਼ਟ ਅਤੇ ਤਸੀਹੇ ਝੱਲਣੇ ਪਏ। ਇਸ ਦਾ ਸਭ ਤੋਂ ਭਿਆਨਕ ਸਮਾਂ ਅਕਤੂਬਰ-ਨਵੰਬਰ ੧੯੮੪ ਦਾ ਸਿੱਖ ਕਤਲ-ਏ-ਆਮ ਹੈ। ਜਦੋਂ ਦਸਤਾਰਧਾਰੀਆਂ ਨੂੰ ਉਨ੍ਹਾਂ ਦੇ ਆਪਣੇ ਘਰਾਂ, ਚੌਰਾਹਿਆਂ ਅਤੇ ਬਾਜ਼ਾਰਾਂ ਵਿਚ ਸ਼ਰੇਆਮ ਵਹਿਸ਼ੀਆਨਾ ਤਰੀਕਿਆਂ ਨਾਲ ਮਾਰਿਆ ਗਿਆ। ੧੯੮੪ ਈ: ਦੇ ਸਿੱਖ ਕਤਲ-ਏ-ਆਮ ਦੀ ਤਸਵੀਰ ਸੁਰਜੀਤ ਪਾਤਰ ਨੇ ਆਪਣੀ ਕਵਿਤਾ ਵਿਚ ਦਸਤਾਰ ਤੇ ਹੋਏ ਘਿਨੌਣੇ ਅੱਤਿਆਚਾਰ ਦੀ ਦਾਸਤਾਨ ਪੇਸ਼ ਕੀਤੀ ਹੈ:

*ਜਿਥੇ ਤਕ ਛਾਂ ਤਖ਼ਤ ਦੀ ਅੱਗਾਂ ਹੀ ਅੱਗਾਂ*
*ਚੌਕ ਚੌਰਾਹੇ ਰੁਲਦੀਆਂ ਪੱਗਾਂ ਹੀ ਪੱਗਾਂ।*

ਇਹ ਉਹ ਸਮਾਂ ਸੀ ਜਦ ਪੰਜਾਬ ਵਿਚ ਦਸਤਾਰ ਨੂੰ ਬੜੀ ਮੁਸ਼ਕਲ ਸਮੱਸਿਆ ਵਿੱਚੋਂ ਲੰਘਣਾ ਪੈ ਰਿਹਾ ਸੀ। ਦਸਤਾਰਧਾਰੀਆਂ ਨੂੰ ਮਾਰਿਆ ਜਾ ਰਿਹਾ ਸੀ ਅਤੇ ਉਨ੍ਹਾਂ ਦੇ ਡੁੱਲ ਰਹੇ ਲਹੂ ਦੇ ਨਾਲ ਅਖ਼ਬਾਰਾਂ ਦੀਆਂ ਸੁਰਖੀਆਂ ਵੀ ਲਹੂ-ਲੁਹਾਨ ਸਨ:

*ਕੋਈ ਦਸਤਾਰ ਰਤ ਲਿਬੜੀ ਕੋਈ ਤਲਵਾਰ ਆਈ ਹੈ*
*ਲਿਆਓ ਸਰਦਲਾਂ ਤੋਂ ਚੁੱਕ ਕੇ ਦਸਤਾਰ ਆਈ ਹੈ।*

ਦੇਸ਼ ਤੋਂ ਇਲਾਵਾ ਵਿਦੇਸ਼ਾਂ ਵਿਚ ਵੀ ਦਸਤਾਰ ਦੀ ਬਹਾਲੀ ਲਈ ਸਿੱਖਾਂ ਨੂੰ ਸਮੇਂ ਸਮੇਂ ਸੰਘਰਸ਼ ਕਰਨੇ ਪਏ। ਇਸ ਸਬੰਧੀ ਪਿਛਲੇ ਸਮੇਂ ਦੌਰਾਨ ਕਾਫੀ ਘਟਨਾਵਾਂ ਵਾਪਰੀਆਂ ਹਨ। ਸਿੱਖਾਂ ਵੱਲੋਂ ਵੱਖ-ਵੱਖ ਸਮੇਂ ਦੌਰਾਨ ਆਪਣੀ ਇਸ ਵਿਲੱਖਣ ਪਹਿਚਾਣ ਨੂੰ ਕਾਇਮ ਰੱਖਣ ਲਈ ਕਾਫੀ ਜਦੋ-ਜਹਿਦ ਕਰਨੀ ਪੈ ਰਹੀ ਹੈ। ਇੰਗਲੈਂਡ ਵਿਖੇ ੧੯੭੨ ਈ: ਵਿਚ ਦੋ-ਪਹੀਆ ਵਾਹਨ ਚਾਲਕ ਲਈ ਹੈਲਮਟ ਦੇ ਐਲਾਨ ਨੇ ਇੱਕ ਵਾਰ ਫਿਰ ਸੰਘਰਸ਼ ਛੇੜ ਦਿੱਤਾ। ਦਸਤਾਰ ਲਈ ਚੱਲੇ ਸੰਘਰਸ਼ ਵਿਚ ਉੱਥੋਂ ਦੇ ਐਮ. ਪੀ. ਮਿਸਟਰ ਚਰਚਿਲ, ਮਿਸਟਰ ਸਿਡਨੀ ਬਿਡਵਿਲ ਅਤੇ ਲਾਰਡ ਮੋਬਰੇ ਨੇ ਸਿੱਖਾਂ ਦੀ ਹਮਾਇਤ ਕਰਦੇ ਹੋਏ ੨੮ ਜਨਵਰੀ, ੧੯੭੫ ਈ: ਨੂੰ ਪਾਰਲੀਮੈਂਟ ਹਾਊਸ ਵਿਚ ਕਿਹਾ ਕਿ "ਜਦੋਂ ਸਿੱਖਾਂ ਦੀ ਸਾਨੂੰ ਲੋੜ ਪਈ ਸਿੱਖ ਸਾਡੇ ਨਾਲ ਡਟ ਕੇ ਖਲੋ ਗਏ। ਵਿਸ਼ਵ ਯੁੱਧਾਂ ਵਿਚ ਲੜਦੇ ਕਈ ਸਿੱਖ ਸਾਡੇ ਲਈ ਸ਼ਹੀਦ ਹੋ ਗਏ। ਜਦੋਂ ਸਿੱਖ ਪਹਿਲੀਆਂ ਕਤਾਰਾਂ ਵਿਚ ਲੜ ਰਹੇ ਸਨ ਉਦੋਂ ਤਾਂ ਅਸੀਂ ਲੋਹ-ਟੋਪਾਂ 'ਤੇ ਏਨਾ ਜ਼ੋਰ ਨਹੀਂ ਦਿੱਤਾ। ਜਦੋਂ ਸਾਨੂੰ ਉਨ੍ਹਾਂ ਦੀ ਲੋੜ ਸੀ, ਜੇ ਉਸ ਸਮੇਂ ਹੈਲਮਟ ਤੋਂ ਬਿਨ੍ਹਾਂ ਚੱਲ ਸਕਦਾ ਤਾਂ ਅੱਜ ਕਿਉਂ ਨਹੀਂ।" ਮਿਸਟਰ ਚਰਚਿਲ ਅਖ਼ੀਰ 'ਤੇ ਕਹਿੰਦਾ ਹੈ ਕਿ "ਸਾਨੂੰ ਸਿੱਖਾਂ ਦਾ ਅਹਿਸਾਨਮੰਦ ਹੋਣਾ ਚਾਹੀਦਾ ਹੈ, ਕਿਉਂਕਿ ਇਨ੍ਹਾਂ ਨੇ ਸਾਨੂੰ ਆਜ਼ਾਦ ਕਰਵਾਉਣ ਲਈ ਆਪ ਸ਼ਹੀਦੀਆਂ ਦਿੱਤੀਆਂ ਹਨ।" ਸੋ ਇਸ ਤਰ੍ਹਾਂ ਗੈਰ-ਸਿੱਖਾਂ ਵੱਲੋਂ ਕੀਤੀ ਵਕਾਲਤ ਨੇ ਦਸਤਾਰ ਦੀ ਸਰਦਾਰੀ ਕਾਇਮ ਕੀਤੀ। ੧੯੭੭ ਈ: ਵਿਚ ਇਗਲੈਂਡ ਦੇ ਸ਼ਹਿਰ ਵੂਲਵਰਹੈਂਪਟਨ ਵਿਚ ਪੰਜਵੀਂ ਕਲਾਸ ਦੇ ਬੱਚੇ ਸ. ਕੁਲਵਿੰਦਰ ਸਿੰਘ ਨੂੰ ਆਪਣੀ ਦਸਤਾਰ ਦੇ ਸਨਮਾਨ ਲਈ ਸਕੂਲ ਪ੍ਰਿੰਸੀਪਲ ਦੇ ਖ਼ਿਲਾਫ਼ ਮੋਰਚਾ ਲਾਉਣਾ ਪਿਆ, ਜਿਸ ਵਿਚ ਸਿੱਖ ਬੱਚੇ ਦੀ ਜਿੱਤ ਹੋਈ।

ਫਰਾਂਸ ਵਿਚ ਵੀ ਦਸਤਾਰ ਦੀ ਬਹਾਲੀ ਲਈ ਲੜਾਈ ਲੜੀ ਜਾ ਰਹੀ ਹੈ। ਅੰਤਰਰਾਸ਼ਟਰੀ ਪੱਧਰ 'ਤੇ ਦਸਤਾਰ ਲਈ ਕਈ ਮੁਸ਼ਕਲਾਂ ਆ ਰਹੀਆਂ ਹਨ। ਹਵਾਈ ਅੱਡਿਆਂ 'ਤੇ ਵੀ ਸਿੱਖਾਂ ਦੀਆਂ ਦਸਤਾਰਾਂ ਦੀ ਤਲਾਸ਼ੀ ਕੀਤੀ ਜਾਣੀ ਅਤਿ ਚਿੰਤਾਜਨਕ ਵਿਸ਼ਾ ਹੈ। ਇਨ੍ਹਾਂ ਸਮੱਸਿਆਵਾਂ ਦੇ ਸੁਯੋਗ ਹੱਲ ਲੱਭਣ ਦੀ ਜ਼ਰੂਰਤ ਹੈ।

ਸੰਸਾਰ ਵਿਚ ਪੱਛਮੀ ਸੱਭਿਆਚਾਰ ਦਾ ਬੋਲਬਾਲਾ ਹੋਣ ਨਾਲ ਦਸਤਾਰ ਜਾਂ ਪੱਗੜੀ ਸੱਭਿਆਚਾਰ ਨੂੰ ਭਾਰੀ ਠੇਸ ਪਹੁੰਚੀ ਹੈ। ਇਸ ਦੇ ਨਾਲ ਹੀ ਅਜੋਕੇ ਸਮੇਂ ਸੰਸਾਰ ਵਿਚ ਫੈਲੀ ਪੂੰਜੀਵਾਦੀ ਦੌੜ ਨੇ ਜਿੱਥੇ ਨੈਤਿਕ ਕਦਰਾਂ-ਕੀਮਤਾਂ ਨੂੰ ਭਾਰੀ ਸੱਟ

ਮਾਰੀ ਹੈ, ਉੱਥੇ ਪੁਰਾਤਨ ਜਾਂ ਵਿਰਾਸਤੀ ਸੱਭਿਆਚਾਰ ਪਹਿਰਾਵੇ ਨੂੰ ਨੁਕਸਾਨ ਪੁੱਜਾ ਹੈ ਜਿਸ ਨਾਲ ਦਸਤਾਰ ਦੇ ਸਨਮਾਨ ਨੂੰ ਵੀ ਹਾਨੀ ਪਹੁੰਚੀ ਹੈ। ਅਜੋਕੀ ਨੌਜੁਆਨ ਪੀੜ੍ਹੀ ਆਪਣੇ ਵਿਰਸੇ ਤੋਂ ਦੂਰ ਹੋ ਰਹੀ ਹੈ। ਇਸ ਨਾਲ ਬਹੁ-ਗਿਣਤੀ ਨੌਜੁਆਨ ਪੀੜੀ ਜਿੱਥੇ ਕੇਸਾਂ ਨੂੰ ਤਿਲਾਂਜਲੀ ਦੇ ਰਹੀ ਹੈ, ਉੱਥੇ ਉਹ ਦਸਤਾਰ ਸਜਾਉਣ ਤੋਂ ਵੀ ਕਿਨਾਰਾਕਸ਼ੀ ਕਰਦੀ ਹੋਈ ਨਜ਼ਰ ਆ ਰਹੀ ਹੈ।

ਸੋ ਲੋੜ ਹੈ, ਅੱਜ ਧਾਰਮਿਕ ਅਤੇ ਸੱਭਿਆਚਾਰਕ ਚਿੰਨ੍ਹ 'ਦਸਤਾਰ' ਪ੍ਰਤੀ ਪੈਦਾ ਹੋ ਰਹੀ ਅਲਹਿਦਗੀ ਨੂੰ ਦੂਰ ਕਰਨ ਦੀ ਜਿਸ ਨਾਲ ਨੌਜੁਆਨ ਪੀੜ੍ਹੀ ਵਿਚ ਜ਼ਿੰਮੇਵਾਰੀ, ਪੱਤ, ਆਬਰੂ, ਸਵੈਮਾਣ ਆਦਿ ਦੇ ਨੈਤਿਕ ਗੁਣਾਂ ਨੂੰ ਮੁੜ ਬਹਾਲ ਕੀਤਾ ਜਾ ਸਕੇ। ਦਸਤਾਰ ਬਹਾਲੀ ਨਾਲ ਦਸਤਾਰ ਸਜਾਉਣ ਵਾਲਾ ਹਰ ਸ਼ਖਸ ਕੋਈ ਵੀ ਕੁਕਰਮ ਕਰਨ ਤੋਂ ਪਹਿਲਾਂ ਆਪਣੇ ਸਰੂਪ ਅਤੇ ਦਸਤਾਰ ਬਾਰੇ ਸੋਚੇਗਾ। ਜਿਸ ਨਾਲ ਉਸ ਦਾ ਆਪਾ ਉਸ ਨੂੰ ਨਿਯਮਤ ਕਰੇਗਾ ਅਤੇ ਇਕ ਸੱਭਿਅਕ ਤੇ ਉਸਾਰੂ ਸਮਾਜ ਦੀ ਸਥਾਪਨਾ ਵੱਲ ਵਧਿਆ ਜਾ ਸਕੇਗਾ। ਇਸ ਨਾਲ ਨੌਜੁਆਨ ਪੀੜ੍ਹੀ ਅੰਦਰ ਪੈਦਾ ਹੋਏ ਨਿਰਾਸ਼ਾ ਅਤੇ ਨਸ਼ਿਆਂ ਵਰਗੀਆਂ ਅਲਾਮਤਾਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ।

ਅਜੋਕੇ ਸਮੇਂ ਕਈ ਸਭਾ-ਸੁਸਾਇਟੀਆਂ, ਧਾਰਮਿਕ ਅਤੇ ਸਮਾਜਿਕ ਸੰਸਥਾਵਾਂ ਦਸਤਾਰ ਦੀ ਮਹੱਤਤਾ ਅਤੇ ਸ਼ਾਨ ਨੂੰ ਨੌਜੁਆਨ ਪੀੜ੍ਹੀ ਤਕ ਪਹੁੰਚਾਉਣ ਲਈ ਦਸਤਾਰਬੰਦੀ ਮੁਕਾਬਲੇ ਕਰਵਾ ਰਹੀਆਂ ਹਨ ਅਤੇ ਦਸਤਾਰ ਸਜਾਉਣ ਸਬੰਧੀ ਟ੍ਰੇਨਿੰਗ ਸੈਂਟਰ ਖੋਲ੍ਹ ਰਹੀਆ ਹਨ। ਇਸ ਪਾਸੇ ਵੱਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੁਆਰਾ ਕੀਤੇ ਜਾ ਰਹੇ ਉਪਰਾਲੇ ਵੀ ਸ਼ਲਾਘਾਯੋਗ ਕਦਮ ਹੈ। ਸੋ ਇਸ ਤਰ੍ਹਾਂ ਦੇ ਉਪਰਾਲਿਆਂ ਨੂੰ ਜਾਰੀ ਰੱਖਣ ਅਤੇ ਦੇਸ਼-ਵਿਦੇਸ਼ ਵਿਚ ਫੈਲਾਉਣ ਦੀ ਜ਼ਰੂਰਤ ਹੈ।

**ਸਹਾਇਕ ਪੁਸਤਕ ਸੂਚੀ**

੧. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨਕੋਸ਼,* ਭਾਸ਼ਾ ਵਿਭਾਗ, ਪੰਜਾਬ।
੨. ਡਾ. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼* (ਭਾਗ ਦੋ) ਪਟਿਆਲਾ, ਗੁਰਰਤਨ ਪਬਲਿਸ਼ਰਜ਼।
੩. ਡਾ. ਗੁਰਸ਼ਰਨ ਕੌਰ ਜੱਗੀ, *ਵਾਰਾਂ ਭਾਈ ਗੁਰਦਾਸ ਜੀ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
੪. ਪ੍ਰੋ. ਪਿਆਰਾ ਸਿੰਘ, ਪਦਮ *ਰਹਿਤਨਾਮੇ,* (ਸੰਪਾ.) ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ।
੫. ਡਾ. ਗੰਡਾ ਸਿੰਘ, *ਪੰਜਾਬ,* (ਸੰਪਾ.) ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।
੬. ਡਾ. ਮਹਿੰਦਰ ਸਿੰਘ (ਰੰਧਾਵਾ), *ਪੰਜਾਬ* (ਸੰਪਾ.) ਭਾਸ਼ਾ ਵਿਭਾਗ, ਪੰਜਾਬ।
੭. ਸੁਰਜੀਤ ਪਾਤਰ, *ਪੱਤਝੜ ਦੀ ਪੰਜ਼ੇਬ,* ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ।
੮. *ਗੁਰਮਤਿ ਪ੍ਰਕਾਸ਼,* ਵਿਸ਼ੇਸ਼ ਅੰਕ -ਜੂਨ ੨੦੦੫
੯. ਸ. ਰਤਨ ਸਿੰਘ (ਭੰਗੂ), *ਸ੍ਰੀ ਗੁਰ ਪੰਥ ਪ੍ਰਕਾਸ਼,* ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ।
੧੦. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਖਾਲਸਾ ਬ੍ਰਦਰਜ਼, ਖਾਲਸਾ ਬ੍ਰਦਰਜ਼।
੧੧. ਗਿਆਨੀ ਗਰਜਾ ਸਿੰਘ (ਸੰਪਾ.) *ਸ਼ਹੀਦ ਬਿਲਾਸ ਭਾਈ ਮਨੀ ਸਿੰਘ,* ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।
੧੨. ਪ੍ਰੋ. ਆਸਾ ਸਿੰਘ (ਘੁੰਮਣ) *ਦਾਸਤਾਨ-ਏ-ਦਸਤਾਰ,* ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ।

*ਗਾਗਰ 'ਚ ਸਾਗਰ-- ੬੧*

# ਵੈਸਾਖ ਮਹੀਨੇ ਰਾਹੀਂ ਗੁਰ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥ (ਪੰਨਾ ੧੩੩)*

ਅਸੀਂ ਬਾਰ੍ਹਾਂ ਮਹੀਨਿਆਂ ਪ੍ਰਥਾਇ ਗੁਰੂ ਸਾਹਿਬਾਨ ਵੱਲੋਂ ਬਖਸ਼ੇ ਗੁਰ ਉਪਦੇਸ਼ ਦੀ ਵਿਚਾਰ ਕਰ ਰਹੇ ਹਾਂ। ਸਭ ਤੋਂ ਪਹਿਲਾਂ ਵੈਸਾਖ ਮਹੀਨੇ ਦੇ ਨਾਮਕਰਨ ਬਾਰੇ ਜਾਣੀਏ ਤਾਂ 'ਮਹਾਨ ਕੋਸ਼' ਅਨੁਸਾਰ, "ਵਿਸ਼ਾਖਾ ਨਛਤ੍ਰ ਵਾਲੀ ਜਿਸ ਮਹੀਨੇ ਦੀ ਪੂਰਣਮਾਸ਼ੀ ਹੈ।' 'ਸੰਖਿਆ ਕੋਸ਼' ਅਨੁਸਾਰ ੨੭ ਨਛਤ੍ਰਾਂ ਵਿੱਚੋਂ ਸੋਲ੍ਹਵਾਂ ਨਛਤ੍ਰ ਵਿਸ਼ਾਖਾ ਹੈ।' ਤੱਤਸਾਰ ਵਜੋਂ 'ਵਿਸ਼ਾਖਾ ਨਛੱਤ੍ਰ' ਤੋਂ ਇਸ ਮਹੀਨੇ ਦਾ ਨਾਮ 'ਵੈਸਾਖ' ਪ੍ਰਚਲਿਤ ਹੋਇਆ।

'ਸਮ ਅਰਥ ਕੋਸ਼' ਵਿਚ ਇਸ ਦੇ ਸਮਾਨਅਰਥੀ ਸ਼ਬਦ, ਬੈਸਾਖ, ਮਾਧਵ, ਮੇਖ, ਰਾਧ, ਵਿਸਾਖ, ਵੈਸਾਖ ਆਦਿ ਹਨ। ਇਨ੍ਹਾਂ ਨਾਂਵਾਂ ਉੱਪਰ ਅੱਗੇ ਅਧਿਐਨ ਕਰੀਏ ਤਾਂ ਪੰਜਾਬੀ ਲੋਕਧਾਰਾ ਵਿਸ਼ਵਕੋਸ਼ ਅਨੁਸਾਰ 'ਮਾਧਵ' ਪਦਮ ਪੁਰਾਣ ਅਨੁਸਾਰ ਵੈਸਾਖੀ ਦਾ ਦਿਵਸ ਬੜਾ ਮਹੱਤਵਪੂਰਨ ਹੈ ਤੇ ਇਸ ਨੂੰ 'ਮਾਧਵ ਮਾਸ' ਕਿਹਾ ਗਿਆ ਹੈ। ਇਸੇ ਤਰ੍ਹਾਂ 'ਮੇਖ' ਤੋਂ ਭਾਵ ਇਸ ਦਿਨ ਸੂਰਜ ਪਹਿਲੀ ਰਾਸ਼ੀ ਮੇਖ ਵਿਚ ਪ੍ਰਵੇਸ਼ ਕਰਦਾ ਹੈ ਤੇ ਇਸ ਨੂੰ 'ਮੇਖ ਸੰਕ੍ਰਾਂਤੀ' ਵੀ ਕਹਿੰਦੇ ਹਨ। 'ਮਹਾਨ ਕੋਸ਼' ਅਨੁਸਾਰ ਸਮਾਨਅਰਥੀ ਸ਼ਬਦ 'ਰਾਧ' ਤੋਂ ਭਾਵ ਪਕਾਉਣਾ, ਧਨ, ਸੰਪਦਾ, ਤਿਆਰ ਹੋਇਆ, ਰਿੱਝਿਆ ਪੱਕਿਆ ਹੋਇਆ ਆਦਿ ਸੰਗਯਾ- ਵਸਾਖ ਦਾ ਮਹੀਨਾ ਹੈ। ਵੈਸਾਖੀ ਵਾਲੇ ਦਿਨ ਕੁਝ ਥਾਈਂ 'ਵਸੋਆ' ਨਾਂ ਦਾ ਤਿਉਹਾਰ ਮਨਾਉਣ ਦੀ ਪਰੰਪਰਾ ਰਹੀ ਹੈ ਜੋ ਵੈਸਾਖੀ ਸ਼ਬਦ ਦਾ ਹੀ ਰੂਪ ਧਾਰਨ ਕਰ ਗਿਆ। ਭਾਈ ਗੁਰਦਾਸ ਜੀ ਨੇ "ਹੋਵੈ ਕੀਰਤਨੁ ਸਦਾ ਵਿਸੋਆ" ਸ਼ਬਦ ਵਿਚ 'ਵਿਸੋਆ'- ਵੈਸਾਖੀ ਲਈ ਵਰਤਿਆ ਹੈ।

ਇਤਿਹਾਸਿਕ ਦ੍ਰਿਸ਼ਟੀ ਤੋਂ ਸਿੱਖ ਪੰਥ ਵਿਚ ਵੈਸਾਖੀ ਦਾ ਤਿਉਹਾਰ ਮਨਾਉਣ ਦਾ ਹਵਾਲਾ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਇਉਂ ਦਿੱਤਾ ਹੈ, "ਵੈਸਾਖੀ ਦਾ ਮੇਲਾ ਸਭ ਤੋਂ ਪਹਿਲਾਂ ਡੱਲਾ ਨਿਵਾਸੀ ਭਾਈ ਪਾਰੋ ਪਰਮਹੰਸ ਨੇ ਗੁਰੂ ਅਮਰਦੇਵ (ਸ੍ਰੀ ਗੁਰੂ ਅਮਰਦਾਸ ਜੀ) ਦੀ ਆਗਿਆ ਨਾਲ ਕਾਇਮ ਕੀਤਾ ਸੀ, ਖਾਲਸਾ ਪੰਥ ਦਾ ਇਹ ਜਨਮ ਦਿਨ ਵੀ ਹੈ, ਇਸ ਲਈ ਸਿੱਖਾਂ ਦਾ ਮਹਾਨ ਪਰਵ ਹੈ।" ਇਸੇ ਤਰ੍ਹਾਂ ਭਾਰਤੀ ਛੇ ਰੁੱਤਾਂ ਅਨੁਸਾਰ ਇਹ ਬਸੰਤ ਰੁੱਤ ਦਾ ਮਹੀਨਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯*

ਵੈਸਾਖ ਮਹੀਨੇ ਰਾਹੀਂ ਤੁਖਾਰੀ ਰਾਗ ਵਿਚ ਜੀਵ ਰੂਪ ਇਸਤਰੀ ਦੀਆਂ ਪ੍ਰਭੂ ਵਿਛੋੜੇ ਦੀਆਂ ਭਾਵਨਾਵਾਂ ਨੂੰ ਇਉਂ ਚਿਤਰਿਆ ਹੈ:

*ਵੈਸਾਖੁ ਭਲਾ ਸਾਖਾ ਵੇਸ ਕਰੇ॥*
*ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥* *(ਪੰਨਾ ੧੧੦੮)*

ਭਾਵ ਵੈਸਾਖ ਦਾ ਭਲਾ ਮਹੀਨਾ ਆ ਗਿਆ ਤੇ ਸ਼ਾਖਾਂ ਉੱਪਰ ਹਰਿਆਵਲ ਹੋ ਗਈ ਹੈ। ਜੀਵ ਇਸਤਰੀ ਦੁਆਰ 'ਤੇ ਖੜੋਤੀ ਪ੍ਰਭੂ-ਪ੍ਰੀਤਮ ਦਾ ਰਸਤਾ ਦੇਖ ਰਹੀ ਬੇਨਤੀ ਕਰਦੀ ਹੈ ਕਿ ਕਿਰਪਾ ਕਰਕੇ ਮੇਰੇ ਘਰ ਆਓ! ਅੰਤ ਤੱਤਸਾਰ ਦਿੱਤਾ ਹੈ:

*ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥* *(ਪੰਨਾ ੧੧੦੮)*

ਭਾਵ, ਹੇ ਨਾਨਕ! ਜੇ ਸੁਰਤ ਸ਼ਬਦ ਵਿਚ ਲੱਗ ਕੇ ਮਨ ਪਤੀਜ ਜਾਏ ਤਾਂ ਵੈਸਾਖ ਮਹੀਨੇ (ਵੈਸਾਖੀ) ਪ੍ਰਭੂ ਆਪਣੇ ਅੰਦਰ ਦਿਸ ਪਵੇ ਤਾਂ ਸੰਜੋਗ ਦੀ ਅਵਸਥਾ ਬਣ ਜਾਏ।

ਸਮਾਜਿਕ ਦ੍ਰਿਸ਼ਟੀ ਤੋਂ ਵੈਸਾਖੀ ਇਕ ਲੋਕ ਤਿਉਹਾਰ ਹੈ। ਪੰਜਾਬੀ ਲੋਕਧਾਰਾ ਅਨੁਸਾਰ ਇਸ ਦਾ ਮੁੱਢ ਪ੍ਰਕਿਰਤੀ ਪੂਜਾ ਨਾਲ ਹੋਇਆ। ਜਦੋਂ ਕਦੇ ਪਹਿਲੀ ਵਾਰ ਪੰਜਾਬ ਦੇ ਵਾਸੀਆਂ ਨੇ ਭੋਇੰ ਤੋਂ ਅੰਨ ਪ੍ਰਾਪਤ ਕੀਤਾ, ਉਦੋਂ ਤੋਂ ਹੀ ਇਸ ਨੂੰ ਮਨਾਇਆ ਜਾ ਰਿਹਾ ਹੈ। ਵੈਸਾਖੀ-ਸੂਰਜ ਵਰਸ਼ ਦਾ ਪਹਿਲਾ ਦਿਨ ਹੈ। ਇਸ ਦਿਨ ਨਾਲ ਅਨੇਕਾਂ ਲੋਕ ਵਿਸ਼ਵਾਸ ਵੀ ਹਨ ਕਿ ਜੇ ਵੈਸਾਖ ਦੀ ਸੰਗਰਾਂਦ ਨੂੰ ਦਿਨ ਦੇ ਪਹਿਲੇ ਦੋ ਪਹਿਰ ਮੌਸਮ ਸਾਫ ਤੇ ਸ਼ਾਂਤ ਹੋਵੇ ਤਾਂ ਇਸ ਨੂੰ ਚੰਗਾ ਸ਼ਗਨ ਮੰਨਿਆ ਜਾਂਦਾ ਹੈ। ਇਕ ਹੋਰ ਧਾਰਨਾ ਅਨੁਸਾਰ ਜੇ ਵੈਸਾਖ ਸੁਦੀ ਇੱਕ ਨੂੰ ਮੀਂਹ ਵੱਸੇ ਅਤੇ ਬਿਜਲੀ ਚਮਕੇ ਤਾਂ ਫਸਲ ਬੜੀ ਬਹੁਤਾਤ ਵਿਚ ਹੁੰਦੀ ਹੈ।

ਇਸੇ ਤਰ੍ਹਾਂ 'ਸਿੱਖ ਪੰਥ ਵਿਸ਼ਵ ਕੋਸ਼' ਅਨੁਸਾਰ ਭਾਰਤੀ ਮਿਥਿਹਾਸ ਵਿਚ ਵੈਸਾਖ ਦੇ ਮਹੀਨੇ 'ਚ ਇਸ਼ਨਾਨ ਕਰਨ ਅਤੇ ਬ੍ਰਤ ਧਾਰਨ ਕਰਨ ਦਾ ਬਹੁਤ ਮਹਾਤਮ ਦੱਸਿਆ ਗਿਆ ਹੈ। ਇਹ ਵੀ ਰਵਾਇਤ ਹੈ ਕਿ ਇਸ ਦਿਨ ਵਿਆਸ ਰਿਸ਼ੀ ਨੇ ਬ੍ਰਹਮਾ ਵੱਲੋਂ ਰਚੇ ਚਾਰ ਵੇਦਾਂ ਦਾ ਪਹਿਲੀ ਵਾਰ ਪਾਠ ਕਰ ਕੇ ਭੋਗ ਪਾਇਆ ਸੀ। ਹੁਣ ਵੀ ਦੇਸ਼ ਭਰ ਵਿਚ ਇਸ ਦਿਨ ਸ਼ਰਧਾਲੂ ਲੋਕ ਪਵਿੱਤਰ ਸਰੋਵਰਾਂ ਤੇ ਨਦੀਆਂ ਵਿਚ ਇਸ਼ਨਾਨ ਕਰਦੇ ਹਨ।

ਵੈਸਾਖ ਮਹੀਨੇ ਪ੍ਰਤੀ ਲਗਨ ਸ਼ਗਨ ਵਾਲਿਆਂ ਵੱਲੋਂ ਵੀ ਅਨੇਕਾਂ ਭਰਮ ਕਲਪਤ ਕੀਤੇ ਗਏ ਹਨ। ਇਹ ਸ਼ੁਭ-ਅਸ਼ੁਭ ਦੇ ਟੋਟਕੇ ਆਮ ਮਾਨਸਿਕਤਾ ਨੂੰ ਡਰ ਤੇ ਭਰਮ ਤੋਂ ਇਲਾਵਾ ਕੁਝ ਨਹੀਂ ਦਿੰਦੇ। ਇਹ ਵੀ ਭਰਮ ਹੈ ਕਿ ਦੱਖਣ ਜਾਂ ਉੱਤਰ ਵੱਲ ਜਿਸ ਮਕਾਨ ਦਾ ਦਰਵਾਜ਼ਾ ਹੋਵੇ, ਉਸ ਦੀ ਨੀਂਹ ਕੱਤਕ, ਮੱਘਰ, ਵੈਸਾਖ ਜਾਂ ਜੇਠ ਮਹੀਨੇ ਰੱਖ ਕੇ ਇਮਾਰਤ ਸ਼ੁਰੂ ਕੀਤੀ ਜਾਵੇ। ਇਸ ਤਰ੍ਹਾਂ ਕੁਝ ਵਰਤ ਵੀ ਹਨ ਕਿ ਜੇਕਰ ਇਕਾਦਸ਼ੀ ਵੈਸਾਖ ਮਹੀਨੇ ਦੇ ਚਾਨਣੇ ਪੱਖ ਵਿਚ ਹੋਵੇ ਤਾਂ ਵਰਤ ਰੱਖਣ ਨਾਲ ਪਾਪਾਂ ਤੋਂ ਛੁਟਕਾਰਾ ਪ੍ਰਾਪਤ ਹੁੰਦਾ ਹੈ ਤੇ ਜੇਕਰ ਇਕਾਦਸ਼ੀ ਇਸ ਮਹੀਨੇ ਦੇ ਹਨੇਰੇ ਪੱਖ ਵਿਚ ਹੋਵੇ ਤਾਂ ਇਸ ਮਹੀਨੇ ਵਰਤ ਰੱਖਣ ਨਾਲ ਲੋਕ/ ਪ੍ਰਲੋਕ ਸਫਲ ਹੁੰਦੇ ਹਨ।

ਸਭ ਤੋਂ ਵੱਡੀ ਗੱਲ ਕਿ ਸਿੱਖ ਕੌਮ ਨੂੰ ਸਤਿਗੁਰਾਂ ਨੇ ਹਰੇਕ ਪ੍ਰਕਾਰ ਦੇ ਭਰਮ, ਪਖੰਡ ਤੇ ਅੰਧ-ਵਿਸ਼ਵਾਸਾਂ ਤੋਂ ਮੁਕਤ ਕੀਤਾ ਹੈ। ਭਾਵੇਂ ਬਾਣੀ ਸਮੁੱਚੀ ਮਾਨਵਤਾ ਲਈ ਹੈ ਪਰ ਸੰਸਾਰ ਵਿਚ ਕੁਝ ਫਿਰਕਿਆਂ ਦੀ ਹੋਂਦ ਹੀ ਅੰਧ-ਵਿਸ਼ਵਾਸ ਤੇ ਫੋਕਟ ਕਰਮ-ਕਾਂਡਾਂ ਉੱਪਰ ਖੜੀ ਹੈ। ਇਸ ਲਈ ਬਾਕੀ ਸਮਾਜ ਇਸ ਮਹੀਨੇ ਬਾਰੇ ਕੀ ਸੋਚਦਾ ਹੈ, ਇਕ ਵੱਖਰੀ ਗੱਲ ਹੈ ਪਰ ਸਿੱਖ ਸਮਾਜ ਆਪਣੇ ਗੁਰੂ-ਬਖਸ਼ੇ ਵਿਚਾਰਾਂ ਨੂੰ ਅਪਣਾਅ ਲਏ ਤਾਂ ਜੀਵਨ ਸਫਲ ਹੈ। ਇਸ ਸਮੇਂ ਵੈਸਾਖੀ ਦੇ ਦਿਨ ਵਿਸ਼ਵ ਪੱਧਰ 'ਤੇ ਖਾਲਸੇ ਦਾ ਪ੍ਰਗਟ ਦਿਵਸ ਉਮਾਹ ਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ, ਜੇਕਰ ਨਾਮ ਰੂਪੀ ਅੰਮ੍ਰਿਤ ਤੇ ਖੰਡੇ ਦੇ ਅੰਮ੍ਰਿਤ ਦਾ ਸੁਮੇਲ ਹੋ ਜਾਏ ਤਾਂ ਜੀਵਨ ਅੰਮ੍ਰਿਤਮਈ ਹੋ ਜਾਣਗੇ। ਸਿੱਖ ਕੌਮ ਨੂੰ ਇਹ ਵੈਸਾਖੀ ਦਾ ਸੰਦੇਸ਼ ਹੈ।

ਇਸੇ ਤਰ੍ਹਾਂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੈਸਾਖ ਮਹੀਨੇ ਰਾਹੀਂ ਜੋ ਉਪਦੇਸ਼ ਦ੍ਰਿੜ੍ਹਾਇਆ ਹੈ ਉਸ ਦਾ ਭਾਵ ਹੈ ਕਿ ਵੈਸਾਖ ਵਿਚ ਉਨ੍ਹਾਂ ਜੀਵ ਇਸਤਰੀਆਂ ਦਾ ਦਿਲ ਕਿਵੇਂ ਧੀਰਜ ਧਰੇ ਜੋ ਪ੍ਰਭੂ ਪਤੀ ਤੋਂ ਵਿਛੜੀਆਂ ਹੋਈਆਂ ਹਨ। ਉਨ੍ਹਾਂ ਨੇ ਪ੍ਰਭੂ ਨੂੰ ਵਿਸਾਰ ਕੇ ਮੋਹਣੀ ਮਾਇਆ ਵਿਚ ਚਿੱਤ ਲਾਇਆ ਹੋਇਆ ਹੈ। ਵੈਸਾਖ ਮਹੀਨੇ ਦੇ ਉਪਦੇਸ਼ ਅਨੁਸਾਰ ਨਾ ਪੁੱਤਰ, ਨਾ ਇਸਤਰੀ, ਨਾ ਧਨ ਆਦਿ ਕੋਈ ਵੀ ਮਨੁੱਖ ਦੇ ਨਾਲ ਨਹੀਂ ਨਿਭਦਾ, ਕੇਵਲ ਇਕ ਪ੍ਰਭੂ ਹੀ ਅਸਲ ਸਾਥੀ ਹੈ। ਸੰਸਾਰੀ ਧੰਦਿਆਂ ਵਿਚ ਲੋਕਾਈ ਆਤਮਿਕ ਮੌਤੇ ਮਰ ਰਹੀ ਹੈ। ਜੋ ਪ੍ਰਭੂ ਚਰਨੀਂ ਲੱਗਦੇ ਹਨ, ਉਨ੍ਹਾਂ ਦੀ ਲੋਕ-ਪ੍ਰਲੋਕ ਵਿਚ ਸੋਭਾ ਹੁੰਦੀ ਹੈ। ਅੰਤ ਸੰਦੇਸ਼ ਹੈ:

*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥* *(ਪੰਨਾ ੧੩੩)*

ਭਾਵ ਜਿੰਦ ਨੂੰ ਵੈਸਾਖ ਦਾ ਮਹੀਨਾ ਤਾਂ ਹੀ ਸੋਹਣਾ ਲੱਗ ਸਕਦਾ ਹੈ ਜੇ ਹਰੀ ਸੰਤ ਪ੍ਰਭੂ ਮਿਲ ਪਏ। ■

## ਪਿੰਡ ਮਲਕਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਵੰਤ ਸਿੰਘ ਐਨੇਕੋਟ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਮਲਕਪੁਰ ਤਹਿ: ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੧੫ ਫਰਵਰੀ, ੨੦੧੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੫੮ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਪਹੁੰਚੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਪੰਚ ਮਜਮੀ ਜੋ ਪੰਚਨ ਰਾਖੈ॥ ਮਿਥਿਆ ਰਸਨਾ ਨਿਤ ਉਠਿ ਭਾਖੈ॥

-ਜਥੇ. ਜੋਗਿੰਦਰ ਸਿੰਘ*

**(੧) ਫ਼ਰੀਦਕੋਟ ਵਾਲਾ ਟੀਕਾ, ਜਿਲਦ ੪ (ਪੰਨਾ ੨੩੫੭)**

ਜੋ (ਪੰਚਮਜਮੀ) ਪੰਜ ਪੀਰੀਆ ਹੈ ਜੋ (ਪੰਚਨ) ਪੰਚੋਂ ਕਾਮਾਦਿਕੋਂ ਕੋ ਨਹੀਂ ਰਾਖਤਾ ਹੈ ਭਾਵ ਰੋਕਤਾ ਨਹੀਂ ਹੈ ਪੁਨਹ ਰਸਨਾ ਕਰਕੇ ਨਿਤਾਪ੍ਰਤਿ ਉਠ ਕਰ ਝੂਠ ਬੋਲਤਾ ਹੈ। (ਪਾਠ:- ਪੰਚਨ)

**(੨) ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਟੀਕਾਕਾਰ ਸੰਤ ਕਿਰਪਾਲ ਸਿੰਘ ਜੀ, ਸੈਂਚੀ ਅੱਠਵੀਂ (ਪੰਨਾ ੩੮੧)**

**ਅਰਥ:** ਜੋ ਪੁਰਸ਼ ਪੰਜਾਂ (ਕਾਮ ਆਦਿਕਾਂ) ਨੂੰ ਗੁਰਾਂ ਦੁਆਰੇ ਨਹੀਂ ਰੋਕ ਰੱਖਦਾ, ਵਾ:- ਜੋ ਪੁਰਸ਼ ਪੰਜ ਗਿਆਨ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਨਹੀਂ ਰੋਕ ਰੱਖਦਾ, ਵਾ:- ਜੋ ਪੁਰਸ਼ ਪੰਜ ਸਤ ਸੰਤੋਖ ਆਦਿਕ ਗੁਣਾਂ ਨੂੰ ਹਿਰਦੇ ਵਿਚ ਨਹੀਂ ਧਾਰਨ ਕਰ ਰੱਖਦਾ, ਉਹ ਪੁਰਸ਼ ਪੰਚ-ਮਜਮੀ = ਪੰਜ ਪੀਰੀਆ ਹੈ।

**ਅਰਥਾਤ:** ਪੰਜ ਪੀਰੀਆ ਉਸ ਨੂੰ ਕਹਿੰਦੇ ਹਨ ਜੇਹੜਾ ਪਦਾਰਥਾਂ ਦੇ ਮੰਗਣ ਵਾਸਤੇ ਬਹੁਤਿਆਂ ਦੇਵੀ ਦੇਵਤਿਆਂ ਨੂੰ ਮੰਨਦਾ ਹੋਵੇ। ਜਿਵੇਂ ਇੱਕ ਫ਼ਕੀਰ ਡੰਡੇ ਨਾਲ ਕਈ ਟਿੰਡਾਂ ਬੰਨ੍ਹ ਕੇ ਮੰਗਣ ਲਈ ਤੁਰ ਪਿਆ। ਜੇ ਉਹ ਕਹਿਣ ਅਸੀਂ ਦੇਵੀ ਨੂੰ ਮੰਨਦੇ ਹਾਂ ਤਾਂ ਇਸ ਨੇ ਕਹਿਣਾ ਦੇਵੀ ਦੀ ਟਿੰਡ ਏਹ ਹੈ, ਇਸ ਵਿਚ ਪਾ ਦਿਓ। ਦੂਜੇ ਘਰ ਗਿਆ ਉਹਨਾਂ ਨੇ ਕਿਹਾ - 'ਅਸੀਂ ਰਾਮ ਨੂੰ ਮੰਨਦੇ ਹਾਂ'। ਇਸ ਨੇ ਕਿਹਾ - 'ਏਹ ਰਾਮ ਦੀ ਟਿੰਡ ਹੈ ਇਸ ਵਿਚ ਪਾ ਦਿਓ। ਇਸ ਤਰ੍ਹਾਂ ਪੰਜ ਪੀਰੀਆ ਬਣ ਕੇ ਸਭ ਤੋਂ ਮੰਗੀ ਜਾਣਾ, ਛੱਡਣਾ ਕਿਸੇ ਨੂੰ ਨਹੀਂ।

**ਅਥਵਾ:** ਪੰਚ = ਸ੍ਰੇਸ਼ਟ ਮਜ਼੍ਹਬ ਵਾਲਾ ਉਹ ਪੁਰਸ਼ ਹੈ ਜੇਹੜਾ ਪੰਜ (ਸਤ ਸੰਤੋਖ ਆਦਿਕ) ਗੁਣਾਂ ਨੂੰ ਆਪਣੇ ਹਿਰਦੇ ਵਿਚ ਧਾਰਨ ਕਰ ਰੱਖਦਾ ਹੈ।

ਪਹਿਲੇ ਅਰਥ ਦੇ ਅਨੁਸਾਰ ਪੰਜ ਪੀਰੀਆ ਪੁਰਸ਼ ਨਿਤਾਪ੍ਰਤੀ ਸਵੇਰੇ ਉੱਠ ਕੇ ਮਿਥਿਆ = ਝੂਠ ਬੋਲਦਾ ਹੈ ਅਤੇ ਮਿਥਿਆ ਪਦਾਰਥਾਂ ਨੂੰ ਰਸਨਾ ਨਾਲ ਖਾਂਦਾ ਹੈ। (ਪਾਠ:- ਪੰਚ ਨ)

**(੩) ਗੁਰਬਾਣੀ ਪਾਠ ਦਰਪਣ, ਗਿ: ਹਰਨਾਮ ਸਿੰਘ ਖ਼ਾਲਸਾ (ਪੰਨਾ ੫੪੭)**

੭. ਪੰਜ ਪੀਰੀਆ ਪੰਜਾਂ ਬਾਪਾਂ ਦਾ ਬੇਟਾ ਜੋ ਪੰਜਾਂ ਕਾਮਾਦਿਕਾਂ ਨੂੰ ਰੋਕ ਕੇ ਨਾ ਰੱਖੇ। ੮. ਵੇਸਵਾ ਨੂੰ ਉਹ ਜੰਮਿਆ ਹੈ।

*ਸਾਬਕਾ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ ਅਤੇ ਚੇਅਰਮੈਨ, ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੪੮-੯੮੨੫੧

**(੪) ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ (ਪੰਨਾ ੬੨੦)**

ਪੰਚਮ ਜਮੀ। ਪੰਜ ਪੀਰੀਆ ਨਿਗੁਰਾ ਹੈ ਸੋ ਜੋ ਪੰਚ ਕਾਮਾਦਿਕਾਂ ਨੂੰ ਰਾਖਤਾ ਹੈ ਧਾਰਤਾ ਹੈ ਵਾ ਨਾਹੀ ਰਾਖਤਾ ਨਾਹੀ ਰੋਕਦਾ ਜੋ ਵਿਖਜੋਂਕੀ ਤਰਫ਼ ਸੇ ਵਾ ਪੰਚ ਗਯਾਨੇਂਦ੍ਰਯਾਂ ਨੂੰ ਨਾਹੀ ਰੋਕਤਾ ੧ ਵਾ ਪੰਚ ਸਤ ਸੰਤੋਖਾਦਿਕਾਂ ਨੂੰ ਨਹੀ ਧਾਰਤਾ।

**(੫) ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੋਥੀ ਚੌਥੀ**

**ਅਰਥ:** (੧੭) ਪੰਜਾਂ ਦਾ ਮਜਮੂਹਾ, ਭਾਵ ਇਨ੍ਹਾਂ ਕਾਮਾਦਿਕ ਪੰਜਾਂ ਦਾ ਸਾਖਿਆਤ ਰੂਪ ਹੈ ਜੋ ਕਾਮਾਦਿਕ ਨੂੰ ਧਾਰਦਾ ਹੈ। ਮਜਮੀ (ਅ. ਮਜਮਅ.) ਇਕੱਠ ਸਮੁਦਾਇ।

**(੬) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਅੱਠਵੀਂ, ਪ੍ਰੋ: ਸਾਹਿਬ ਸਿੰਘ (ਪੰਨਾ ੩੯੪)**

**ਅਰਥ:** ਉਹ ਮਨੁੱਖ (ਅਸਲ ਵਿਚ ਕਾਮਾਦਿਕ) ਪੰਜ ਪੀਰਾਂ ਦਾ ਉਪਾਸ਼ਕ ਹੁੰਦਾ ਹੈ ਕਿਉਂਕਿ ਉਹ ਇਹਨਾਂ ਪੰਜਾਂ ਨੂੰ (ਆਪਣੇ ਹਿਰਦੇ ਵਿਚ) ਸਾਂਭੀ ਰੱਖਦਾ ਹੈ, ਤੇ ਸਦਾ ਗਿਣ-ਮਿਥ ਕੇ ਆਪਣੀ ਜੀਭ ਨਾਲ ਝੂਠ ਬੋਲਦਾ ਰਹਿੰਦਾ ਹੈ।

**(੭) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ, ਟੀਕਾਕਾਰ ਗਿ: ਹਰਬੰਸ ਸਿੰਘ (ਪੰਨਾ ੩੬੧)**

**ਅਰਥ:** (ਹੇ ਭਾਈ!) ਜਿਹੜਾ (ਮਨੁੱਖ) ਪੰਜਾਂ (ਕਾਮ, ਕ੍ਰੋਧ ਆਦਿਕਾਂ ਨੂੰ ਆਪਣੇ ਪਾਸ) ਰੱਖਦਾ ਹੈ (ਉਹ) ਪੰਜ-ਪੀਰੀਆ ਹੈ। (ਉਹ) ਹਰ ਰੋਜ਼ ਉੱਠ ਕੇ (ਆਪਣੀ) ਜੀਭ ਨਾਲ ਝੂਠ ਬੋਲਦਾ ਹੈ।

**(੮) ਸਿਧਾਂਤਕ-ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸੈਂਚੀ ਸਤਵੀਂ, ਗਿਆਨੀ ਮਨੀ ਸਿੰਘ (ਪੰਨਾ ੩੧੮)**

**ਅਰਥ: ਪ੍ਰ:-** ਸ੍ਰੀ ਜੀਉ! ਜੋ ਲੋਕ ਆਪਣੇ ਸਰੀਰ ਪਰ ਗਣੇਸ਼ ਆਦਿਕਾਂ ਦੇ ਨਿਸ਼ਾਨ ਬਣਾ ਕੇ ਆਪਣੇ ਆਪ ਨੂੰ ਧਰਮੀ ਹੋਣ ਦਾ ਦਾਅਵਾ ਕਰੀ ਬੈਠੇ ਹਨ, ਕੀ ਉਹਨਾਂ ਨੂੰ ਧਰਮੀ ਮੰਨ ਲੈਣਾ ਚਾਹੀਦਾ ਹੈ?

**੧. ਉ:-** ਹੇ ਭਾਈਓ! ਅਸਲ ਵਿਚ ਉਹ ਮਨੁੱਖ ਕਾਮਾਦਿਕ ਪੰਜਾਂ ਪੀਰਾਂ ਦਾ ਉਪਾਸ਼ਕ ਹੁੰਦਾ ਹੈ, ਕਿਉਂਕਿ, ਉਹ ਇਨ੍ਹਾਂ ਪੰਜਾਂ ਕਾਮਾਦਿਕਾਂ ਨੂੰ ਹੀ (ਆਪਣੇ ਹਿਰਦੇ ਵਿਚ) ਸਾਂਭੀ ਰੱਖਦਾ ਹੈ।

**੨.** ਅਤੇ ਸਦਾ ਗਿਣ ਮਿਥ ਕੇ ਆਪਣੀ ਜੀਭ ਨਾਲ ਝੂਠ ਬੋਲਦਾ ਰਹਿੰਦਾ ਹੈ।

**(੯) ਅਰਥ ਬੋਧ ਸ਼੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਚੌਥਾ, ਡਾ: ਰਤਨ ਸਿੰਘ ਜੱਗੀ (ਪੰਨਾ ੧੩੯੨)**

ਜੋ (ਵਿਅਕਤੀ) ਪੰਜ (ਵਿਕਾਰਾਂ ਨੂੰ) ਧਾਰਣ ਕਰਦਾ ਹੈ, (ਉਹ ਇਨ੍ਹਾਂ) ਪੰਜਾਂ ਦਾ ਸਮੁੱਚ (ਮਜਮੀ) ਹੈ। (ਉਹ) ਨਿਤ ਉੱਠ ਕੇ ਜੀਭ ਨਾਲ ਝੂਠ ਬੋਲਦਾ ਹੈ।

**(੧੦) ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਪਾਠ ਏਵਮ ਹਿੰਦੀ ਅਨੁਵਾਦ, ਸੈਂਚੀ ਚੌਥੀ, ਡਾ: ਜੋਧ ਸਿੰਘ (ਪੰਨਾ ੧੧੫੧)**

ਜੋ ਪਾਂਚੋਂ ਵਿਕਾਰੋਂ ਕੋ ਧਾਰਣ ਕੀਏ ਰਹਤਾ ਹੈ ਉਸੇ ਇਨ ਪਾਂਚੋਂ ਕਾ ਮਜਮਾ ਲਗਾਨੇ ਵਾਲਾ ਪੰਚ ਮਜਮੀ ਕਹਾ ਜਾਤਾ ਹੈ। ਵਹ ਨਿਤਯ ਉਠਕਰ ਅਪਨੀ ਜੀਭ ਸੇ ਝੂਠ ਬੋਲਤਾ ਰਹਤਾ ਹੈ।

**(੧੧) ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਤੇ ਪੰਜਾਬੀ ਟ੍ਰਾਂਸਲੇਸ਼ਨ, ਪੋਥੀ ਸੱਤਵੀਂ, ਸ. ਮਨਮੋਹਨ ਸਿੰਘ (ਪੰਨਾ ੩੭੯੧)**

ਜੋ ਪੰਜ ਭੂਤਨਿਆਂ ਨੂੰ ਪਨਾਹ ਦਿੰਦਾ ਹੈ, ਉਹ ਖੁਦ ਇਨ੍ਹਾਂ ਪੰਜਾਂ ਦਾ ਸਰੂਪ ਹੋ ਜਾਂਦਾ ਹੈ। ਨਿਤਾਪ੍ਰਤੀ ਉੱਠ ਕੇ ਉਹ ਆਪਣੀ ਜੀਭ ਨਾਲ ਝੂਠ ਬੋਲਦਾ ਹੈ।

**(੧੨) ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਭਾਗ ਦੂਜਾ, ਭਾਈ ਕਾਨ੍ਹ ਸਿੰਘ ਨਾਭਾ (ਪੰਨਾ ੫੯੨)**

ਪੰਚ ਮਜਮੀ = ਪੰਜਾਂ ਦਾ ਮਜਮੂਅਹ, ਪੰਜਾਂ ਦਾ ਵਜੂਦ, ਪੰਜ ਵਿਕਾਰਾਂ ਦੀ ਸਾਕਾਤ ਸ਼ਕਲ, "ਪੰਚ ਮਜਮੀ ਜੋ ਪੰਚਨ ਰਾਖੈ" (ਭੈਰਉ ਮ: ੫)

**(੧੩) ਸ਼੍ਰੀਮਹਿਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ ਸ਼੍ਰੀ ਗੁਰੂ ਗ੍ਰੰਥ ਕੋਸ਼, ਭਾਗ ਦੂਜਾ (ਪੰਨਾ ੯੩)**

ਪੰਚ ਮਜਮੀ = (ਗੁ.। ਦੇਖੋ, ਪੰਚ। ਅਰਬੀ ਮਜ਼ਹਬ। ਇਸ ਤੋਂ ਮਜਮ ਤੇ ਈ ਪ੍ਰਤੇ) ਪੰਜਾਂ ਮੱਤਾਂ ਵਾਲਾ। ਪੰਜ ਪੀਰੀਆ, ਪੰਜ ਪੀਰਾਂ ਦਾ ਉਪਾਸ਼ਕ, ਜਿਸ ਦਾ ਦੀਨ ਇੱਕ ਨਾ ਹੋਵੇ, ਪਖੰਡੀ। ਯਥਾ - 'ਪੰਚ ਮਜਮੀ ਜੋ ਪੰਚਨ ਰਾਖੈ' ਜੋ ਪੰਜਾਂ (ਕਾਮ ਕ੍ਰੋਧਾਦਿ) ਨੂੰ ਧਾਰਨ ਕਰੇ, ਅਥਵਾ ੨. ਪੰਚ+ਨ+ਰਾਖੇ = ਜੋ ਪੰਜਾਂ ਨੂੰ ਨਾ ਰੋਕੇ ਵਿਸ਼ਿਆਂ ਵੱਲੋਂ।

**(੧੪) ਸ਼੍ਰੀਮਤ ਪੰਡਿਤ ਤਾਰਾ ਸਿੰਘ ਨਰੋਤਮ, ਕ੍ਰਿਤ ਗੁਰੁ ਗਿਰਾਰਥ ਕੋਸ਼, ਭਾਗ ਦੂਜਾ (ਪੰਨਾ ੮੯)**

ਪੰਚ ਮਜਮੀ = ਗੁ. ਪੰਚ ਬਾਪ ਕਾ ਬੇਟਾ, ਯਥਾ - ਪੰਚ ਮਜਮੀ ਜੋ ਪੰਚਨ ਰਾਖੈ। ਜੋ ਪੁਰਖ ਪੰਚ ਕਾਮਾਦਿ ਦੋਖੋਂ ਕੋ ਚਿਤ ਮੋ ਪ੍ਰੇਮ ਸੇ ਰਖੇ ਹੈ, ਸੋ ਏਕ ਬਾਪ ਕਾ ਪੁਤ੍ਰ ਨਹੀਂ ਪਾਂਚ ਕਾ ਬੇਟਾ ਹੈ ਅਰਥਾਤ ਬਜਭਿਚਾਰਨੀ ਕਾ ਹੈ। ਫਾ. ਮੁਅਜ਼ਮਾ ਸੇ ਮਜਮੀ ਹੈ।

**ਤੱਤ ਸਾਰ:** ਲੜੀ ਨੰਬਰ (੧) ਤੋਂ (੪) ਤੀਕ ਵਿਦਵਾਨਾਂ ਦੇ ਕੀਤੇ ਅਰਥ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਅਨੁਸਾਰ ਠੀਕ ਨਹੀਂ ਹਨ, ਜਦਕਿ ਲੜੀ ਨੰਬਰ (੫) ਤੋਂ (੧੪) ਤੀਕ ਵਿਦਵਾਨਾਂ ਦੇ ਕੀਤੇ ਅਰਥ ਗੁਰਬਾਣੀ ਨਿਯਮਾਵਲੀ ਅਨੁਸਾਰ ਦਰੁਸਤ ਹਨ।

■

# ਯੁੱਗ ਪੁਰਸ਼

-ਸ. ਜਗਜੀਤ ਸਿੰਘ ਮਾਨੂੰਪੁਰ*

ਤੇਗ ਦੀ ਧਾਰ 'ਤੇ ਤੁਰਨ ਵਾਲੇ।
ਮੌਤ ਨੂੰ ਵਰ੍ਹਣ ਵਾਲੇ।
ਵਤਨ ਲਈ ਮਰਨ ਵਾਲੇ।
ਆਮ ਪੁਰਸ਼ ਨਹੀਂ,
ਯੁੱਗ ਪੁਰਸ਼ ਹੁੰਦੇ ਨੇ।

ਆਉਂਦੇ ਨੇ ਸੰਸਾਰ ਉੱਤੇ ਉਹ,
ਆਮ ਮਨੁੱਖ ਦੀ ਤਰ੍ਹਾਂ ਹੀ।
ਪਰ ਕਾਰਜ ਉਨ੍ਹਾਂ ਦੇ,
ਅਸਚਰਜ ਤੇ ਨਿਆਰੇ ਹੁੰਦੇ ਨੇ।
ਉਹ ਰੱਬ ਦੇ ਪਿਆਰੇ ਹੁੰਦੇ ਨੇ।
ਦੀਨ, ਦੁਖੀ ਦੇ ਸਹਾਰੇ ਹੁੰਦੇ ਨੇ।
ਮਨੁੱਖਤਾ ਦੇ ਗਗਨ 'ਤੇ,
ਚਮਕਦੇ ਸਿਤਾਰੇ ਹੁੰਦੇ ਨੇ।
ਉਹ ਰਵਾਇਤੀ ਰਾਹਾਂ 'ਤੇ ਨਹੀਂ ਤੁਰਦੇ,
ਉਨ੍ਹਾਂ ਦੇ ਤੁਰਿਆਂ ਤਾਂ ਰਾਹ ਬਣਦੇ ਨੇ।
ਅਥਾਹ ਥਾਹ ਬਣਦੇ ਨੇ।
ਸ਼ਾਹਾਂ ਦੇ ਪਾਤਸ਼ਾਹ ਬਣਦੇ ਨੇ।
ਉਹ ਆਮ ਪੁਰਸ਼ ਨਹੀਂ,
ਯੁੱਗ ਪੁਰਸ਼ ਹੁੰਦੇ ਨੇ।

ਦਾਨ ਤਾਂ ਕਰਦੇ ਨੇ ਉਹ,
ਜੋ ਲਾਸਾਨੀ ਹੁੰਦੇ ਨੇ।
ਪਿਤਾ ਦੇ ਸੀਸ ਦਾਨੀ ਹੁੰਦੇ ਨੇ,
ਖਾਲਸੇ ਦੇ ਬਾਨੀ ਹੁੰਦੇ ਨੇ।
ਮਾਤਾ, ਪਿਤਾ, ਪੁੱਤ ਵਾਰ ਜਾਂਦੇ।
ਮੁੱਖ ਕੌਮ ਦਾ ਜਿਹੜੇ ਸ਼ਿੰਗਾਰ ਜਾਂਦੇ।
ਮੁਰਦਾ ਰੂਹਾਂ ਅੰਦਰ ਜੀਵਨ ਉਤਾਰ ਜਾਂਦੇ।
ਉਹ ਆਮ ਪੁਰਸ਼ ਨਹੀਂ,
ਯੁੱਗ ਪੁਰਸ਼ ਹੁੰਦੇ ਨੇ।

ਸੁੱਤੀ ਕੌਮ ਨੂੰ ਜਿਹੜੇ ਜਗਾ ਜਾਂਦੇ।
ਸਿਪਾਹੀ ਸੰਤਾਂ ਨੂੰ ਜਿਹੜੇ ਬਣਾ ਜਾਂਦੇ।
ਦੀਵਾ ਸੱਚ ਦਾ ਜਿਹੜੇ ਜਗਾ ਜਾਂਦੇ।
ਵੱਟੀ ਆਂਦਰਾਂ ਦੀ, ਤੇਲ ਪਾ ਮਿੱਝ ਦਾ,
ਜਿਊਣਾ ਅਣਖ ਦੇ ਨਾਲ ਸਿਖਾ ਜਾਂਦੇ।
ਉਹ ਆਮ ਪੁਰਸ਼ ਨਹੀਂ,
ਯੁੱਗ ਪੁਰਸ਼ ਹੁੰਦੇ ਨੇ।

*ਪਿੰਡ ਤੇ ਡਾਕ: ਮਾਨੂੰਪੁਰ, ਤਹਿ: ਸਮਰਾਲਾ, ਜ਼ਿਲ੍ਹਾ ਲੁਧਿਆਣਾ-੧੪੧੪੦੧ ਮੋ: +੯੧੯੧੪੬੫-੮੬੬੯੦

## ਅਜਨਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਲਕੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਕਲਗੀਧਰ ਸਾਹਿਬ, ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੭ ਫਰਵਰੀ, ੨੦੧੬ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ:ਪ੍ਰ: ਕਮੇਟੀ ਵੱਲੋਂ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਤਹਿਤ ੬੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ:ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਸ ਦੌਰਾਨ ਕੀਰਤਨ ਸੇਵਾ ਸੁਸਾਇਟੀ ਦੇ ਪ੍ਰਧਾਨ ਸ. ਗੁਰਪ੍ਰੀਤ ਸਿੰਘ ਅਤੇ ਭਾਈ ਗੁਰਨਾਮ ਸਿੰਘ ਗ੍ਰੰਥੀ ਨੇ ਵਿਸ਼ੇਸ਼ ਸਹਿਯੋਗ ਦਿੱਤਾ।

# ਪਿਆਰਾ ਖਾਲਸਾ

*-ਸ. ਰਣਜੀਤ ਸਿੰਘ**

ਜਾਨ ਨਾਲੋਂ ਵਧ ਕੇ ਪਿਆਰਾ ਖਾਲਸਾ।
ਸਾਜਿਆ ਸੀ ਗੁਰੂ ਨੇ ਨਿਆਰਾ ਖਾਲਸਾ।
ਮੌਤ ਦੇਖ ਕਦੇ ਡਰਿਆ ਨਾ ਖਾਲਸਾ।
ਵੈਰੀ ਕੋਲੋਂ ਕਦੇ ਹਰਿਆ ਨਾ ਖਾਲਸਾ।
ਸਿਰ ਉੱਤੇ ਝੱਲੇ ਪਿਆ ਆਰਾ ਖਾਲਸਾ।
ਸਾਜਿਆ ਸੀ ਗੁਰੂ ਨੇ ਨਿਆਰਾ ਖਾਲਸਾ।
ਅੰਗ ਅੰਗ ਸਾਰੇ ਕਟਵਾਉਣਾ ਜਾਣਦਾ।
ਸਿਰ ਧਰ ਤਲੀ 'ਤੇ ਨਿਭਾਉਣਾ ਜਾਣਦਾ।
ਬਣੇ ਮਜ਼ਲੂਮਾਂ ਲਈ ਸਹਾਰਾ ਖਾਲਸਾ।
ਸਾਜਿਆ ਸੀ ਗੁਰੂ ਨੇ ਨਿਆਰਾ ਖਾਲਸਾ।
ਜਦੋਂ ਕਰੇ ਵੈਰੀ ਉਤੇ ਹੱਲਾ ਖਾਲਸਾ।
ਲੜੇ ਸਵਾ ਲੱਖ ਨਾਲ 'ਕੱਲਾ ਖਾਲਸਾ।
ਕਰੇ ਪਲਾਂ ਵਿਚ ਹੀ ਨਿਤਾਰਾ ਖਾਲਸਾ।
ਸਾਜਿਆ ਸੀ ਗੁਰੂ ਨੇ ਨਿਆਰਾ ਖਾਲਸਾ।
ਮੜ੍ਹੀਆਂ ਮਸਾਣੀਆਂ ਨੂੰ ਨਹੀਂਓ ਪੂਜਦਾ।
ਫੜ ਤਲਵਾਰ ਹੱਕ ਲਈ ਜੂਝਦਾ।
ਵੈਰੀ ਨੂੰ ਦਿਖਾਏ ਦਿਨੇ ਤਾਰਾ ਖਾਲਸਾ।
ਸਾਜਿਆ ਸੀ ਗੁਰੂ ਨੇ ਨਿਆਰਾ ਖਾਲਸਾ।
ਸੱਚਮੁੱਚ ਬੜਾ ਹੈ ਮਹਾਨ ਖਾਲਸਾ।
ਦੇਸ਼ ਅਤੇ ਕੌਮ ਦੀ ਹੈ ਸ਼ਾਨ ਖਾਲਸਾ।
ਜ਼ੋਰ ਨਾਲ ਛੱਡਦਾ ਜੈਕਾਰਾ ਖਾਲਸਾ।
ਸਾਜਿਆ ਸੀ ਗੁਰੂ ਨੇ ਨਿਆਰਾ ਖਾਲਸਾ।



*ਵਾਰਡ ਨੰ. ੨੩, ਸਾਹਮਣੇ ਖਾਲਸਾ ਸਕੂਲ, ਖੰਨਾ-੧੪੧੪੦੧, ਮੋ: +੯੧੯੮੧੪੫-੨੮੦੨੩*

# ਖਾਲਸਾ ਸਾਜਣਾ ਦਿਵਸ ਮਨਾਈਏ!

*-ਪ੍ਰਿੰ. ਹਰਜਿੰਦਰ ਸਿੰਘ ਘਰਿਆਲਾ**

ਸਾਬਤ ਸੂਰਤ ਦਸਤਾਰ ਸਜਾ ਕੇ।
ਪੰਜ ਕਕਾਰ ਸ਼ਿੰਗਾਰ ਬਣਾ ਕੇ।
ਨਿਆਰੀ ਹੋਂਦ, ਪਹਿਚਾਣ ਬਣਾਈਏ।
ਖਾਲਸਾ ਸਾਜਣਾ ਦਿਵਸ ਮਨਾਈਏ।

ਸ਼ਬਦ ਗੁਰੂ ਦੇ ਲੱਗਕੇ ਚਰਨੀਂ।
ਗੁਰ-ਦਰਸਾਈ ਕਰੀਏ ਕਰਨੀ।
ਕੇਵਲ ਇਕ ਅਕਾਲ ਧਿਆਈਏ।
ਖਾਲਸਾ ਸਾਜਣਾ ਦਿਵਸ ਮਨਾਈਏ।

ਬਣ ਜਾਈਏ ਅਨੰਦਪੁਰ ਦੇ ਵਾਸੀ।
ਵਹਿਮ ਭਰਮ ਤੋਂ ਹੋਏ ਖਲਾਸੀ।
ਵਿਕਾਰ, ਨਿਘਾਰ, ਹੰਕਾਰ ਭਜਾਈਏ।
ਖਾਲਸਾ ਸਾਜਣਾ ਦਿਵਸ ਮਨਾਈਏ।

ਸਮਝ ਵਿਚਾਰ ਕੇ ਪੜ੍ਹੀਏ ਬਾਣੀ।
ਸੁਲਝ ਜਾਏਗੀ ਉਲਝੀ ਤਾਣੀ।
ਭਾਉ-ਭਗਤੀ ਨਾਲ ਪ੍ਰਭ ਨੂੰ ਪਾਈਏ।
ਖਾਲਸਾ ਸਾਜਣਾ ਦਿਵਸ ਮਨਾਈਏ।

ਮਾਤਾ ਸਾਹਿਬ ਕੌਰ ਨੂੰ ਕਹਿ ਕੇ।
ਪਿਤਾ ਪਿਆਰ ਦਸਮੇਸ਼ ਤੋਂ ਲੈ ਕੇ।
ਅਕਾਲ ਪੁਰਖ ਕੀ ਫੌਜ ਕਹਾਈਏ।
ਖਾਲਸਾ ਸਾਜਣਾ ਦਿਵਸ ਮਨਾਈਏ।

ਊਚ-ਨੀਚ ਵਿਰੋਧ ਤੋਂ ਉੱਚਾ।
ਲਾਲਚ ਮੁਕਤ ਕ੍ਰੋਧ ਤੋਂ ਉੱਚਾ।
ਔਗੁਣ ਛੱਡ ਗੁਣ-ਸਾਂਝ ਬਣਾਈਏ।
ਖਾਲਸਾ-ਸਾਜਣਾ ਦਿਵਸ ਮਨਾਈਏ।

ਪਾਹੁਲ ਅਸੀਂ ਖੰਡੇ-ਧਾਰ ਲਵਾਂਗੇ।
ਦੁਰਲੱਭ ਜਨਮ ਸੰਵਾਰ ਲਵਾਂਗੇ।
ਗੁਰਬਾਣੀ ਪੜ੍ਹੀਏ, ਬਾਣਾ ਪਾਈਏ।
ਖਾਲਸਾ ਸਾਜਣਾ ਦਿਵਸ ਮਨਾਈਏ। ■

**ਪਿੰਡ ਘਰਿਆਲਾ, ਜ਼ਿਲ੍ਹਾ ਤਰਨ ਤਾਰਨ। ਮੋ: +੯੧੯੯੬੮੭-੨੨੫੫੪*

# ਜਥੇਦਾਰ ਅਵਤਾਰ ਸਿੰਘ ਨੇ ਆਸਟਰੇਲੀਆ 'ਚ ਸਿੱਖ ਵਿਦਿਆਰਥੀ 'ਤੇ ਨਸਲੀ ਟਿੱਪਣੀ ਕਰਨ ਦੀ ਨਿਖੇਧੀ ਕੀਤੀ

ਸ੍ਰੀ ਅੰਮ੍ਰਿਤਸਰ ੪ ਮਾਰਚ: ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਸਟਰੇਲੀਆ 'ਚ ੧੩ ਸਾਲਾ ਸਿੱਖ ਵਿਦਿਆਰਥੀ ਸ. ਹਰਜੀਤ ਸਿੰਘ ਨਾਲ ਅਣਪਛਾਤੇ ਹਮਲਾਵਰਾਂ ਵੱਲੋਂ ਬੱਸ ਵਿਚ ਸਫ਼ਰ ਕਰਦਿਆਂ ਨਸਲੀ ਟਿੱਪਣੀ ਕਰਨ ਤੇ ਜਾਨੋਂ ਮਾਰਨ ਦੀ ਧਮਕੀ ਦੇਣ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ।

ਉਨ੍ਹਾਂ ਕਿਹਾ ਕਿ ਅਣਪਛਾਤੇ ਹਮਲਾਵਰਾਂ ਵੱਲੋਂ ਸਿੱਖ ਵਿਦਿਆਰਥੀ ਸ. ਹਰਜੀਤ ਸਿੰਘ ਨਾਲ ਬੱਸ ਵਿਚ ਧੱਕਾ-ਮੁੱਕੀ ਕਰਨ ਤੇ ਉਸ ਦੀ ਦਸਤਾਰ ਨੂੰ ਤੌਲੀਆ ਕਹਿਣਾ ਅਤਿ ਨਿੰਦਣਯੋਗ ਘਟਨਾ ਹੈ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਵੱਲੋਂ ਬਖ਼ਸ਼ਿਸ਼ ਦਸਤਾਰ ਸਿੱਖਾਂ ਦੀ ਵੱਖਰੀ ਪਹਿਚਾਣ ਦੀ ਪ੍ਰਤੀਕ ਹੈ ਜੋ ਉਸ ਦੇ ਕੇਸਾਂ ਦੀ ਸੰਭਾਲ ਨੂੰ ਯਕੀਨੀ ਬਣਾਉਂਦੀ ਹੈ। ਸਿੱਖ ਗੁਰੂ ਸਾਹਿਬਾਨ ਨੇ ਹਮੇਸ਼ਾ ਹੀ ਸਰਬ-ਸਾਂਝੀਵਾਲਤਾ ਦਾ ਸੰਦੇਸ਼ ਦਿੱਤਾ ਹੈ। ਉਨ੍ਹਾਂ ਕਿਹਾ ਕਿ ਸਿੱਖ ਧਰਮ ਵਿਚ ਕਿਸੇ ਨਾਲ ਵਿਤਕਰਾ ਨਹੀਂ ਕੀਤਾ ਜਾਂਦਾ ਤੇ ਨਾ ਹੀ ਧਰਮ, ਜਾਤ ਅਤੇ ਨਸਲ ਦਾ ਭਿੰਨ-ਭੇਦ ਕੀਤਾ ਜਾਂਦਾ ਹੈ। ਸਿੱਖ ਜਿਸ ਦੇਸ਼ ਵਿਚ ਵੀ ਗਏ ਹਨ ਉਸ ਦੇਸ਼ ਦੀ ਤਰੱਕੀ ਅਤੇ ਖੁਸ਼ਹਾਲੀ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ, ਪਰ ਅਫਸੋਸ ਕਿ ਗਲਤ ਪਹਿਚਾਣ ਕਰ ਕੇ ਸਿੱਖਾਂ 'ਤੇ ਨਸਲੀ ਹਮਲੇ ਹੋ ਰਹੇ ਹਨ। ਉਨ੍ਹਾਂ ਕਿਹਾ ਕਿ ਇਕ ਪਾਸੇ ਯੂ. ਐੱਸ. ਆਰਮੀ ਵਿਚ ਤਾਇਨਾਤ ਲੈਫਟੀਨੈਂਟ ਸ. ਤੇਜਦੀਪ ਸਿੰਘ ਰਤਨ ਨੂੰ ਅਮਰੀਕੀ ਫੌਜ ਵਿਚ ਵਧੀਆ ਸੇਵਾਵਾਂ ਕਰਕੇ ਮੇਜਰ ਦੇ ਅਹੁਦੇ ਦੀ ਤਰੱਕੀ ਦਿੱਤੀ ਗਈ ਹੈ, ਦੂਜੇ ਪਾਸੇ ਸਿੱਖਾਂ 'ਤੇ ਨਸਲੀ ਹਮਲੇ ਹੋਣੇ ਗੰਭੀਰ ਚਿੰਤਾ ਦਾ ਵਿਸ਼ਾ ਹਨ।

ਉਨ੍ਹਾਂ ਆਸਟਰੇਲੀਆ ਦੇ ਪ੍ਰਧਾਨ ਮੰਤਰੀ ਨੂੰ ਅਪੀਲ ਕੀਤੀ ਕਿ ਉਹ ਇਸ ਮਾਮਲੇ ਵਿਚ ਆਪਣੀ ਨਿੱਜੀ ਦਿਲਚਸਪੀ ਲੈ ਕੇ ਸੰਬੰਧਿਤ ਹਮਲਾਵਰਾਂ ਖ਼ਿਲਾਫ ਸਖ਼ਤ ਕਾਰਵਾਈ ਕਰਨ ਤੇ ਉੱਥੋਂ ਦੇ ਵਸਨੀਕਾਂ ਨੂੰ ਸਿੱਖ ਧਰਮ ਬਾਰੇ ਵਿਸਥਾਰ ਨਾਲ ਜਾਣਕਾਰੀ ਦੇਣ ਤਾਂ ਜੋ ਸਿੱਖਾਂ ਤੇ ਆਏ ਦਿਨ ਹੋਣ ਵਾਲੇ ਨਸਲੀ ਹਮਲਿਆਂ ਨੂੰ ਰੋਕਿਆ ਜਾ ਸਕੇ।

# ਬੀ.ਬੀ.ਸੀ. ਵੱਲੋਂ ਦੁਨੀਆ ਦੀਆਂ ਮਹਾਨ ਇਸਤਰੀਆਂ 'ਚ ਮਾਈ ਭਾਗੋ ਜੀ ਦਾ ਨਾਂਅ ਦਰਜ ਕਰਨਾ ਸ਼ਲਾਘਾਯੋਗ: ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੧੦ ਮਾਰਚ: ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਬ੍ਰਿਟਿਸ਼ ਬਰਾਡਕਾਸਟਿੰਗ ਕਾਰਪੋਰੇਸ਼ਨ ਵੱਲੋਂ ਦੁਨੀਆ ਦੀਆਂ ਤਿੰਨ ਮਹਾਨ ਇਸਤਰੀਆਂ ਵਿਚ ਮਾਈ ਭਾਗੋ ਜੀ ਦਾ ਨਾਂਅ ਦਰਜ ਕਰਨਾ ਸ਼ਲਾਘਾਯੋਗ ਹੈ।

ਉਨ੍ਹਾਂ ਕਿਹਾ ਕਿ ਸਿੱਖ ਇਤਿਹਾਸ ਵਿਚ ਮਾਈ ਭਾਗੋ ਜੀ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਉਨ੍ਹਾਂ ਕਿਹਾ ਕਿ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ 'ਚੋਂ ਮਹਾਂ ਸਿੰਘ ਦੀ ਅਗਵਾਈ ਵਿਚ

੪੦ ਸਿੰਘਾਂ ਨੇ ਬੇਦਾਵਾ ਲਿਖ ਕੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇ ਦਿੱਤਾ। ਉਨ੍ਹਾਂ ਕਿਹਾ ਕਿ ਮਾਈ ਭਾਗੋ ਜੀ ਨੇ ਦਸਮ ਪਿਤਾ ਨੂੰ ਬੇਦਾਵਾ ਦੇ ਕੇ ਆਉਣ ਵਾਲੇ ੪੦ ਸਿੰਘਾਂ ਦੀ ਸੋਚ ਬਦਲੀ ਤੇ ਆਪ ਖ਼ੁਦ ਉਨ੍ਹਾਂ ਨਾਲ ਜੰਗ ਦੇ ਮੈਦਾਨ ਵਿਚ ਨਿਤਰੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਗ ਰੱਖਿਅਕ ਬਣੇ। ਮਾਈ ਭਾਗੋ ਜੀ ਨੇ ਧਰਮ ਅਤੇ ਕੌਮ ਵਾਸਤੇ ਨਾ ਸਿਰਫ ਆਪਾ ਵਾਰਿਆ ਬਲਕਿ ਬੇਮੁਖ ਹੋਏ ਸਿੱਖਾਂ ਨੂੰ ਪ੍ਰੇਰਨਾ ਦੇ ਕੇ ਦਸਮੇਸ਼ ਪਿਤਾ ਪਾਸ ਲਿਆਂਦਾ। ਉਨ੍ਹਾਂ ਕਿਹਾ ਕਿ ਸਿੱਖ ਇਤਿਹਾਸ ਦੇ ਪੰਨਿਆਂ ’ਚ ਮਾਈ ਭਾਗੋ ਵਰਗੀਆਂ ਹੋਰ ਕਈ ਬਹਾਦਰ ਬੀਬੀਆਂ ਦੇ ਨਾਮ ਅੰਕਿਤ ਹਨ ਜਿਨ੍ਹਾਂ ਆਪਣੇ ਧਰਮ ਨੂੰ ਜਾਨ ਨਾਲੋਂ ਵੱਧ ਮਹੱਤਤਾ ਦਿੱਤੀ। ਉਨ੍ਹਾਂ ਬ੍ਰਿਟਿਸ਼ ਬਰਾਡਕਾਸਟਿੰਗ ਕਾਰਪੋਰੇਸ਼ਨ ਨੂੰ ਇਸਤਰੀਆਂ ਦੇ ਸਨਮਾਨ ਹਿਤ ਚਲਾਈ ਗਈ ਇਸ ਮੁਹਿੰਮ ਨੂੰ ਅੱਗੇ ਵੀ ਜਾਰੀ ਰੱਖਣ ਦੀ ਅਪੀਲ ਕੀਤੀ।

## ਜਥੇਦਾਰ ਅਵਤਾਰ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਨੂੰ ਬਾਜ਼ਾਰਾਂ ’ਚ ਵੇਚਣ ਦੀ ਨਿਖੇਧੀ ਕੀਤੀ

ਸ੍ਰੀ ਅੰਮ੍ਰਿਤਸਰ ੧੦ ਮਾਰਚ: ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇੰਗਲੈਂਡ ’ਚ ਇਕ ਕਾਰ ਬੂਟ ਸੇਲ ਦੌਰਾਨ ਗੋਰੇ ਵਿਕਰੇਤਾ ਅਤੇ ਵੁਲਵਰਹੈਂਪਟਨ ਦੀ ਚੈਰਿਟੀ ਦੁਕਾਨ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਨੂੰ ਬਾਜ਼ਾਰਾਂ ’ਚ ਸ਼ਰ-ਏ-ਆਮ ਵੇਚਣ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ। ਉਨ੍ਹਾਂ ਕਿਹਾ ਕਿ ਕਿਸੇ ਨੂੰ ਵੀ ਇਹ ਕੋਈ ਹੱਕ ਨਹੀਂ ਹੈ ਕਿ ਉਹ ਵਪਾਰਕ ਤੌਰ ’ਤੇ ਆਪਣੇ ਨਿੱਜੀ ਹਿੱਤਾਂ ਖਾਤਰ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਰਤੋਂ ਕਰੇ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵਿਕਰੀ ਦਾ ਸਾਧਨ ਬਣਾਉਣਾ ਕਿਸੇ ਵੀ ਕੀਮਤ ’ਤੇ ਜਾਇਜ਼ ਨਹੀਂ ਹੈ। ਉਨ੍ਹਾਂ ਕਿਹਾ ਕਿ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਸਤਿਕਾਰ ਵਜੋਂ ਗੁਰਦੁਆਰਾ ਸਾਹਿਬ ਸਥਾਪਿਤ ਕੀਤੇ ਗਏ ਹਨ ਜਿੱਥੇ ਪੂਰਨ ਮਰਯਾਦਾ ਦਾ ਖਿਆਲ ਰੱਖਿਆ ਜਾਂਦਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਵਾਲੇ ਗੁਰਦੁਆਰਾ ਸਾਹਿਬਾਨ ਵਿਚ ਵੀ ਇਸ ਗੱਲ ਵੱਲ ਖਾਸ ਤਵੱਜੋਂ ਦਿੱਤੀ ਜਾਂਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਣ-ਸਨਮਾਨ ’ਚ ਕੋਈ ਕੋਤਾਹੀ ਨਾ ਹੋਵੇ। ਇਕ ਹੋਰ ਘਟਨਾ ਵਿਚ ਨੌਰਥ ਦੇ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ (ਪੱਤਰੇ) ਖਿਲਾਰਨ ’ਤੇ ਉਨ੍ਹਾਂ ਕਿਹਾ ਕਿ ਸ਼ਰਾਰਤੀ ਅਨਸਰਾਂ ਵੱਲੋਂ ਇਹ ਘੋਰ ਪਾਪ ਕਮਾਇਆ ਗਿਆ ਹੈ ਜੋ ਕਦਾਚਿਤ ਬਖਸ਼ਣ ਯੋਗ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਸਭ ਦੇ ਸਾਂਝੇ ਗੁਰੂ ਹਨ ਇਸ ਵਿਚ ਗੁਰੂ ਸਾਹਿਬ ਤੋਂ ਇਲਾਵਾ ਹੋਰ ਧਰਮਾਂ ਦੇ ਭਗਤ ਸਾਹਿਬਾਨ ਅਤੇ ਭੱਟ ਸਾਹਿਬਾਨ ਦੀ ਬਾਣੀ ਦਰਜ ਹੈ ਤੇ ਹਰ ਮਨੁੱਖ ਇਸ ਅੱਗੇ ਆਪਣਾ ਸੀਸ ਝੁਕਾਉਂਦਾ ਹੈ। ਉਨ੍ਹਾਂ ਕਿਹਾ ਕਿ ਸ਼ਰਾਰਤੀ ਅਨਸਰਾਂ ਵੱਲੋਂ ਮਾਹੌਲ ਨੂੰ ਖਰਾਬ ਕਰਨ ਦੇ ਮਕਸਦ ਨਾਲ ਇਹ ਘਿਨੌਣੀ ਕਰਤੂਤ ਕੀਤੀ ਗਈ ਹੈ। ਉਨ੍ਹਾਂ ਇੰਗਲੈਂਡ ਦੇ ਪ੍ਰਧਾਨ ਮੰਤਰੀ ਡੇਵਿਡ ਕੈਮਰੂਨ ਨੂੰ ਪੁਰਜ਼ੋਰ ਅਪੀਲ ਕੀਤੀ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋ ਰਹੀ ਬੇਅਦਬੀ ਦੀਆਂ ਘਟਨਾਵਾਂ ਨੂੰ ਰੋਕਣ ਲਈ ਠੋਸ ਉਪਰਾਲੇ ਕਰਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਜ਼ਿਲ੍ਹਾ ਜਲੰਧਰ ਵਿਖੇ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ:ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸਾਹਿਬ ਪਿੰਡ ਖਾਨਪੁਰ ਢੱਡਾ, ਜ਼ਿਲ੍ਹਾ ਜਲੰਧਰ ਵਿਖੇ ੫ ਤੋਂ ੭ ਨਵੰਬਰ, ੨੦੧੫ ਤਕ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਦਸਤਾਰ ਮੁਕਾਬਲੇ, ਕਵਿਤਾ ਅਤੇ ਗੁਰਬਾਣੀ ਕੰਠ ਮੁਕਾਬਲੇ ਕਰਵਾਏ ਗਏ ਅਤੇ ਭਾਗ ਲੈਣ ਵਾਲੇ ਬੱਚਿਆਂ ਨੂੰ ਗ੍ਰਾਮ ਪੰਚਾਇਤ ਅਤੇ ਧਰਮ ਪ੍ਰਚਾਰ ਕਮੇਟੀ ਵੱਲੋਂ ਇਨਾਮ ਅਤੇ ਧਾਰਮਿਕ ਸਾਹਿਤ ਦਿੱਤਾ ਗਿਆ। ਇਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਦੌਰਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਪਹੁੰਚੇ ਪੰਜ ਪਿਆਰਿਆਂ ਨੇ ੧੨ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ।

ਇਸ ਤੋਂ ਇਲਾਵਾ ੫ ਤੋਂ ੭ ਦਸੰਬਰ, ੨੦੧੫ ਤਕ ਗੁਰਦੁਆਰਾ ਸਿੰਘ ਸਭਾ ਲੋਹੀਆਂ ਖਾਸ (ਜਲੰਧਰ) ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਆਏ ਪੰਜ ਪਿਆਰਿਆਂ ਨੇ ੧੨ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ।

## ਪਟਨਾ ਸਾਹਿਬ ਵਿਖੇ ਗੁਰਮਤਿ ਸਮਾਗਮ

ਜਥੇ. ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਗੁ: ਨਾਨਕ ਧਰਮ ਪ੍ਰਚਾਰ ਸੇਵਾ ਪ੍ਰਬੰਧਕ ਕਮੇਟੀ, ਬਿਹਾਰ ਵੱਲੋਂ ੨੩ ਅਗਸਤ, ੨੦੧੫ ਨੂੰ ਰਵਿੰਦਰ ਭਵਨ, ਪਟਨਾ ਸਾਹਿਬ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਬਿਹਾਰ, ਝਾਰਖੰਡ ਅਤੇ ਬੰਗਾਲ ਤੋਂ ੧੦੦੦ ਦੇ ਕਰੀਬ ਸੰਗਤਾਂ ਨੇ ਭਾਗ ਲਿਆ। ਇਸ ਗੁਰਮਤਿ ਸਮਾਗਮ ਵਿਚ ਭਾਈ ਹਰਵਿੰਦਰ ਸਿੰਘ ਪ੍ਰਚਾਰਕ, ਸਿੱਖ ਮਿਸ਼ਨ ਜੰਮੂ-ਕਸ਼ਮੀਰ, ਅਤੇ ਭਾਈ ਚਰਣਜੀਤ ਸਿੰਘ ਸਿੱਖ ਮਿਸ਼ਨ ਕਲਕੱਤਾ ਨੇ ਸੰਗਤਾਂ ਨੂੰ ਗੁਰਮਤਿ ਤੋਂ ਜਾਣੂ ਕਰਵਾਇਆ। ਭਾਈ ਗੁਰਵਿੰਦਰ ਸਿੰਘ, ਸਕੱਤਰ, ਸਟੱਡੀ ਸਰਕਲ ਪੱਛਮੀ ਬੰਗਾਲ ਨੇ ਵੀ ਸੰਗਤਾਂ ਨੂੰ ਸਿੱਖ ਇਤਿਹਾਸ ਨਾਲ ਜੁੜਣ ਦੀ ਪ੍ਰੇਰਨਾ ਕੀਤੀ। ਇਸ ਸਾਰੇ ਸਮਾਗਮ ਨੂੰ ਸਫਲ ਬਣਾਉਣ ਲਈ ਸ. ਸੂਰਜ ਸਿੰਘ, ਸੰਚਾਲਕ, ਗੁ: ਨਾਨਕ ਧਰਮ ਪ੍ਰਚਾਰ ਸੇਵਾ ਪ੍ਰਬੰਧਕ ਕਮੇਟੀ, ਸ. ਜਗਜੀਵਨ ਸਿੰਘ, ਪ੍ਰਧਾਨ, ਸ. ਗੁਰਦਿਆਲ ਸਿੰਘ, ਮੀਤ ਪ੍ਰਧਾਨ, ਸ. ਲਖਵਿੰਦਰ ਸਿੰਘ ਕਿਸ਼ਨਪੁਰੀ, ਸ. ਮਨਜੀਤ ਸਿੰਘ ਮਧੂਬਨੀ ਗੁਰਦੁਆਰਾ ਪ੍ਰਬੰਧਕ ਕਮੇਟੀ, ਤਖਤ ਸ੍ਰੀ ਪਟਨਾ ਸਾਹਿਬ, ਬਾਬਾ ਕਸ਼ਮੀਰ ਸਿੰਘ ਭੂਰੀ ਵਾਲੇ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਪੱਛਮੀ ਬੰਗਾਲ, ਸਿੱਖ

ਵੈਲਫੇਅਰ ਸੋਸਾਇਟੀ ਬੰਗਾਲ ਅਤੇ ਸੈਂਟਰਲ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਭਰਪੂਰ ਸਹਿਯੋਗ ਦਿੱਤਾ।

## ਪਿੰਡ ਮਿਹੋਕਾ ਵਿਖੇ ਗੁਰਮਤਿ ਸਮਾਗਮ

ਭਾਈ ਜੱਜ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੨ ਫਰਵਰੀ, ੨੦੧੬ ਨੂੰ ਗੁਰਦੁਆਰਾ ਬਾਬਾ ਧਰਮ ਸਿੰਘ ਜੀ ਹਜ਼ੂਰੀ, ਪਿੰਡ ਮਿਹੋਕਾ, ਡਾਕ: ਖਾਨਕੋਟ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿਚ ਭਾਈ ਹਰਪ੍ਰੀਤ ਸਿੰਘ ਰੂਪੋਵਾਲੀ ਕਵੀਸ਼ਰ ਤੇ ਬੀਬੀ ਪ੍ਰਕਾਸ਼ ਕੌਰ ਨੇ ਸੰਗਤਾਂ ਨੂੰ ਗੁਰ-ਇਤਿਹਾਸ ਸਰਵਣ ਕਰਵਾਇਆ। ਇਸ ਦੌਰਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਵੱਲੋਂ ਅੰਮ੍ਰਿਤ-ਸੰਚਾਰ ਦੌਰਾਨ ੧੪ ਪ੍ਰਾਣੀਆਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ-ਪਾਨ ਕਰਵਾਇਆ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ। ਗੁਰਦੁਆਰਾ ਸਾਹਿਬ ਦੇ ਮੁੱਖ ਸੇਵਾਦਾਰ ਭਾਈ ਨਿਰਵੈਰ ਸਿੰਘ, ਭਾਈ ਸੱਜਣ ਸਿੰਘ ਤੇ ਭਾਈ ਕੁਲਵੰਤ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦਾ ਧੰਨਵਾਦ ਕੀਤਾ।

## ਯੂ. ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਵਾਸਤੇ ਯੂ. ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ੯ ਅਗਸਤ, ੨੦੧੫ ਤੋਂ ੨੪ ਜਨਵਰੀ, ੨੦੧੬ ਤਕ ਵੱਖ-ਵੱਖ ਸਥਾਨਾਂ 'ਤੇ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਕਰਵਾਏ ਗਏ, ਇਸ ਦੌਰਾਨ ਸੰਗਤਾਂ ਵੱਡੀ ਗਿਣਤੀ ਵਿਚ ਇਨ੍ਹਾਂ ਸਮਾਗਮਾਂ ਵਿਚ ਸ਼ਾਮਲ ਹੋਈਆਂ। ਵਿਸ਼ੇਸ਼ ਤੌਰ 'ਤੇ ਇਨ੍ਹਾਂ ਸਮਾਗਮਾਂ ਵਿਚ ਪੁੱਜੇ ਮਿਸ਼ਨ ਦੇ ਇੰਚਾਰਜ ਸ. ਬ੍ਰਿਜਪਾਲ ਸਿੰਘ ਵੱਲੋਂ ਪੁੱਜੀਆਂ ਸੰਗਤਾਂ ਨੂੰ ਗੁਰ- ਸ਼ਬਦ ਨਾਲ ਜੁੜਣ, ਵਹਿਮਾਂ-ਭਰਮਾਂ ਤੋਂ ਦੂਰ ਰਹਿਣ ਤੇ ਅੰਮ੍ਰਿਤ ਛਕਣ ਦੀ ਬੇਨਤੀ ਕੀਤੀ ਗਈ। ਸਿੱਖ ਮਿਸ਼ਨ ਹਾਪੁੜ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਵੱਲੋਂ ਉਕਤ ਸਮਾਗਮਾਂ 'ਤੇ ਖੰਡੇ-ਬਾਟੇ ਦੀ ਪਾਹੁਲ ਤਿਆਰ ਕੀਤੀ ਗਈ ਤੇ ਵੱਡੀ ਗਿਣਤੀ ਵਿਚ ਸਿੱਖ ਸੰਗਤਾਂ ਨੇ ਅੰਮ੍ਰਿਤ-ਪਾਨ ਕੀਤਾ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ:ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ। ਉਕਤ ਸਮਾਗਮਾਂ ਵਿਚ ਸਿੱਖ ਮਿਸ਼ਨ ਹਾਪੁੜ ਤੋਂ ਪੁੱਜੇ ਪ੍ਰਚਾਰਕਾਂ, ਰਾਗੀ ਸਿੰਘਾਂ ਤੇ ਕਵੀਸ਼ਰੀ ਜਥਿਆਂ ਵੱਲੋਂ ਗੁਰੂ-ਜਸ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ ਗਿਆ। ਇਨ੍ਹਾਂ ਸਮਾਗਮਾਂ ਦੌਰਾਨ ਸਿੰਘ ਸਭਾਵਾਂ, ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦਾ ਪੂਰਨ ਤੌਰ 'ਤੇ ਸਹਿਯੋਗ ਰਿਹਾ।

■

ਗੋਲਡਨ ਆਫਸੈੱਟ ਪ੍ਰੈੱਸ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਿਲਜੀਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ 5-4-2016*